*Our patron and guide . . .*



Mrs Indarjit Kaur Sandhu
*Vice Chancellor,*
Punjabi University

# ABOUT THE PLAY

*Written and directed by Dr. Surjit Singh Sethi, "Main Vi Han Natak Di Patar" revolves round the life of an ambitious and intelligent woman promoted to be general manager of the firm in which she had been serving as a stenographer. Faced with all kind of castigation by the previous general manager she realises the imperetiveness of facing obstacles at every step because of her sex.*

*Miss Raj Dhillon, the heroine, has a tremendous sense of revolt. She assumes a frightening stature and exposes rottenness behind the mask of respectability. Unlike violent heroines of Greek and Renaissance drama, this strange woman posses-ses not only strength but also authority. She fights and faces the convention, hypocrisy, sexual passion, intrigue and the vested interests and dreams of a new nobility. Her struggle aims at seeking a fuller life as a human being and being herself in the society which she feels, is an exclusive masculine society.*

# CAST

| | |
|---|---|
| *Raj Dhillon* | Kawal Preet |
| *Bakshi* | Vinod Sood |
| *Bi Ji* | Kamlesh Uppal |
| *First Man* | Kulwant Chawla |
| *Second Man* | B. S. Badal |
| *Boy* | Rajinder Bilas |
| *First Boy* | Pritam Singh |
| *Second Boy* | Ravi Parkash |
| *First Man* | Sukhdev Cheema |
| *Second Man* | A. S. Sidhu |
| *First Karamchari* | P. N. Shahi |
| *Second Karamchari* | Mohan Singh |
| *Khushamdi—1* | Lok Nath |
| *Khushamdi—2* | Ashok Hans |
| *Khushamdi—3* | Phulwant Singh |
| *Engineer* | Sukhbir Kang |
| *Mulazam* | Kulbir Sandhu |

# BACKSTAGE CREDITS

| | | |
|---|---|---|
| *The play written and directed by* | : | Dr Surjit Singh Sethi |
| *Setting designed by* | : | P. N. Shahi |
| | | D. S. Nagra |
| *executed by* | : | Lok Nath |
| *Lighting designed by* | : | Subhash Puri |
| *executed by* | : | Gurmit Singh |
| | | R. Bilas |
| | | S. Kang |
| *operated by* | : | V. D. Gautam |
| *Costumes designed by* | : | Narinder Ghuman |
| *Make-up designed by* | : | A. S. Sidhu |
| *assisted by* | : | Kawal Preet |
| *Music selected by* | : | Anil Narula, Gurpartap Singh |
| | | D. S. Nagra |
| *Stage Management and properties* | : | Kang, Sanjiv, B. S. Badal, Phulwant Singh, R. Parkash, Pritam Singh, Sukhdev Cheema, K. Sandhu, Surinder Kumar |
| *Publicity* | : | Kamlesh Uppal |
| *Directorial assistance* | : | Subhash Puri |
| *House Management* | : | Mrs P. Dwivedy |
| | | I. P. Kapany |

# OUR PRODUCTIONS IN 1974-75

** *Vijay Tendulkar's play "Kagaz Ke Kartoos", a social satire in Hindi was presented by our Department in early 1974. Sh. Dina Nath was assigned to direct the play. Our students—Vinod Kumar, Kamlesh Kumari, Narindar Khera and Subhash Puri acted in it.*

** *Norah Richards' Punjabi Play "Puttar Ghar Aya" was first presented by the Department at the Campus and then at Andretta. Rajinder Gill, P.N. Shahi, Usha, Avtar Singh, Bhupinder Singh, Mrs. Kamlesh Uppal, Geeta Gandhi, Kamlesh Kumari, Pritam Singh, Sukhbir Singh Kang, Jang Bahadur Singh, Shaukat Ali and Ghulam Sabir acted in the play.*

** *"Eh Zindgi Hai Dosto" by Dr Surjit Singh Sethi was a major production of the year. It was a meaningful and dynamic stylistic commentary on the contemporary society. Almost all students, teachers and technicians acted in this experimental play. Dr Sethi himslf directed it.*

** *The Punjabi translation of "The Typists" by Schisgal Murray was directed by Sh. Subhash Puri and Kamlesh Kumari & Rajindar Bilas acted in it. Miss Narinderjit Ghumman did the translation.*

*** "Sach de Athroo" based on the trial of Socrates was another experimental play presented by the Department.*

*** "Mera Mirza Yaar", a Punjabi play based on Peelu's immortal qissa 'Mirza Sahiban' was staged by the Department at Patiala, Chandigarh, Delhi, and Allahabad. It was broadcast from A. I. R., Jullundur and Televised by T. V. Amritsar.*

*** "Main Vi Han Natak Di Patar" is Dr Sethi's new play which he presented in a cinematographic technique. Kawal Preet acted as heroine with real gusto and zeal.*

*** Another ambitious play presented by the Department is "Charda Roop Sawaya" by Gurdial Singh Phul. The play is based on the martyrdom of Guru Tegh Bahadur.*

*** AND NOW IN 1976*

*We are shortly presenting Henrik Ibsen's realistic play "The Ghost". Other plays under production are : Brecht's "The Good Woman of Setzuan" and Ravinder Ravi's "Beemar Sadi".*

# FLASHES FROM "MAIN VI HAN NATAK DI PATAR"



*Kawal Preet enacting her memorable role with Vinod Sood*

## LASHES FROM "MAIN VI HAN NATAK DI PATAR"



*Lok Nath, Ashok Hans & Phulwant Singh, the trio playing khushamdis*



*Raju Bilas humming out flattering words to Kawal Preet*

# FLASHES FROM "MAIN VI HAN NATAK DI PATAR"



*Ravi Deep & A.S. Sidhu in helpless gestures bent on a scandalizing plan*

# ' ਮੈਂ ਵੀ ਹਾਂ
# ਨਾਟਕ ਦੀ
# ਪਾਤਰ '

ਲੇਖਕ ਤੇ ਨਿਰਦੇਸ਼ਕ :
ਸੁਰਜੀਤ ਸਿੰਘ ਸੇਠੀ

## ਨਾਟਕ ਦੇ ਪਾਤਰ :

ਰਾਜ ਢਿਲੋਂ
ਬਖਸ਼ੀ
ਬੀ ਜੀ
ਪਹਿਲਾ ਆਦਮੀ
ਦੂਜਾ ਆਦਮੀ
ਲੜਕਾ
ਪਹਿਲਾ ਲੜਕਾ
ਦੂਜਾ ਲੜਕਾ
ਪਹਿਲਾ ਵਿਅੱਕਤੀ
ਦੂਜਾ ਵਿਅੱਕਤੀ
ਪਹਿਲਾ ਕਰਮਚਾਰੀ
ਦੂਜਾ ਕਰਮਚਾਰੀ
ਖੁਸ਼ਾਮਦੀ ਨੰਬਰ ਇਕ
ਖੁਸ਼ਾਮਦੀ ਨੰਬਰ ਦੋ
ਖੁਸ਼ਾਮਦੀ ਨੰਬਰ ਤਿੰਨ
ਇੰਜੀਨੀਅਰ
ਮੁਲਾਜ਼ਮ

# ਮੈਂ ਵੀ ਹਾਂ ਨਾਟਕ ਦੀ ਪਾਤਰ

(ਪਹਿਲਗਾਮ, ਲਿਦਰ ਦਰਿਆ ਦੇ ਕੰਢੇ ਇਕ ਟੈਂਟ ਦੇ ਬਾਹਰ ਮਿਸ ਰਾਜ ਢਿਲੋਂ ਬੈਠੀ ਹੋਈ ਹੈ । ਬਖ਼ਸ਼ੀ ਉਥੋਂ ਲੰਘਦਾ ਹੈ)

ਬਖ਼ਸ਼ੀ : ਮਿਸ ਢਿਲੋਂ, ਤੁਸੀਂ ਇਥੇ.........

ਮਿਸ ਢਿਲੋਂ : ਹਾਂ ਜੀ. ਐਮ. ਸਾਹਿਬ, ਮੈਂ ਦਸ ਬਾਰਾਂ ਦਿਨਾਂ ਤੋਂ ਇਥੇ ਹੀ ਹਾਂ, ਇਸੇ ਟੈਂਟ ਵਿਚ । ਪਰ ਤੁਸੀਂ ਤਾਂ ਸ਼ਾਇਦ ਦਾਰਜੀਲਿੰਗ ਜਾਣਾ ਸੀ ।

ਬਖ਼ਸ਼ੀ : ਹਾਂ ਜਾਣਾ ਤਾਂ ਉਥੇ ਹੀ ਸੀ । ਫਿਰ ਬੀਵੀ ਪਿਛੇ ਪੈ ਗਈ ਕਿ ਕਸ਼ਮੀਰ ਵੇਖਣਾ ਏਂ । ਔਹ ਸਾਹਮਣੇ ਸਾਡਾ ਟੈਂਟ ਏ ।

ਮਿਸ ਢਿਲੋਂ : ਕਿੰਨੇ ਦਿਨ ਹੋ ਗਏ ਨੇ ਤੁਹਾਨੂੰ ਇਥੇ ਰਹਿੰਦਿਆਂ ?

ਬਖ਼ਸ਼ੀ : ਸਿਰਫ਼ ਚਾਰ ਦਿਨ । ਪਹਿਲਾਂ ਅਸੀਂ ਸਿਰੀ ਨਗਰ ਸਾਂ ।

ਮਿਸ ਢਿਲੋਂ : ਚਾਰ ਦਿਨਾਂ ਵਿਚ ਤੁਸੀਂ ਦਿਸੇ ਨਹੀਂ ਕਿਧਰੇ ?

ਬਖ਼ਸ਼ੀ : ਤੁਸੀਂ ਵੀ ਤਾਂ ਨਹੀਂ ਦਿਸੇ ।

ਢਿਲੋਂ : ਮੈਂ ਘਟ ਹੀ ਬਾਹਰ ਨਿਕਲਦੀ ਹਾਂ । ਬਸ ਸਾਰਾ ਦਿਨ ਟੈਂਟ ਦੇ ਬਾਹਰ ਕੁਰਸੀ ਡਾਹ ਕੇ ਬੈਠ ਜਾਂਦੀ ਹਾਂ ਤੇ ਦਰਿਆ ਵਲ ਵੇਖਦੀ ਰਹਿੰਦੀ ਹਾਂ । ਓ ਸੋਰੀ, ਮੈਂ ਤੁਹਾਡੇ ਵਾਸਤੇ ਕੁਰਸੀ ਲੈ ਆਵਾਂ ।

ਬਖ਼ਸ਼ੀ : ਨਹੀਂ, ਕੀ ਲੋੜ ਏ ।

ਢਿਲੋਂ : ਕੋਈ ਨਹੀਂ, ਮੈਂ ਲੈ ਕੇ ਆਉਂਦੀ ਹਾਂ । ਇਥੇ ਮੇਰੇ ਨਾਲ ਸਿਰਫ਼ ਮੇਰੀ ਬਜ਼ੁਰਗ ਮਾਂ ਏਂ ।
(ਚਲੀ ਜਾਂਦੀ ਹੈ ਤੇ ਕੁਰਸੀ ਲੈ ਕੇ ਆਉਂਦੀ ਹੈ)

ਬਖ਼ਸ਼ੀ : ਇਕੱਲਿਆਂ ਇਥੇ ਵਕਤ ਕਿਵੇਂ ਲੰਘਦਾ ਏ ਤੁਹਾਡਾ ?

ਢਿਲੋਂ : ਵਕਤ ਦਾ ਤਾਂ ਮੈਨੂੰ ਪਤਾ ਹੀ ਨਹੀਂ ਲਗਦਾ ਜੀ. ਐਮ. ਸਾਹਿਬ । ਤੁਹਾਨੂੰ ਦਸਿਆ ਏ ਨਾ, ਮੈਂ ਬਸ ਦਰਿਆ ਵਲ ਹੀ ਵੇਖਦੀ ਰਹਿੰਦੀ ਹਾਂ । ਤੁਸੀਂ ਤਾਂ ਬੀਵੀ ਬਚਿਆਂ ਨਾਲ ਗਲਾਂ ਕਰਕੇ ਵਕਤ ਕਟ ਲੈਂਦੇ ਹੋਵੋਗੇ ।

ਬਖ਼ਸ਼ੀ : ਹਾਂ ਗਲਾਂ ਵੀ ਕਰਦਾ ਹਾਂ ਤੇ ਤੁਹਾਡੇ ਵਾਂਗ ਕਦੀ ਕਦੀ ਦਰਿਆ ਵਲ ਵੀ ਵੇਖਦਾ ਹਾਂ ।

ਢਿਲੋਂ : ਜਦੋਂ ਮੈਂ ਦਰਿਆ ਵਲ ਵੇਖ ਵੇਖ ਕੇ ਥਕ ਜਾਂਦੀ ਹਾਂ ਤਾਂ ਸਾਹਮਣੀ ਪਹਾੜੀ ਵਲ ਵੇਖਣ ਲਗ ਪੈਂਦੀ ਹਾਂ। ਔਹ ਦੂਰ ਜਿਥੇ ਚਿਟੀ ਚਿਟੀ ਬਰਫ਼ ਨਜ਼ਰ ਆ ਰਹੀ ਏ, ਕਈ ਵਾਰ ਮੈਂ ਉਥੇ ਵੀ ਪਹੁੰਚ ਜਾਂਦੀ ਹਾਂ।

ਬਖਸ਼ੀ : (ਹਸਦਾ ਹੋਇਆ) ਮੈਂ ਉਥੇ ਕਦੀ ਨਹੀਂ ਪਹੁੰਚਿਆ।

ਢਿਲੋਂ : ਤੁਸੀਂ ਵਡੇ ਆਦਮੀ ਹੋ ਜੀ. ਐਮ. ਸਾਹਿਬ, ਤੁਸੀਂ ਏਨੀ ਦੂਰ ਨਹੀਂ ਪਹੁੰਚ ਸਕਦੇ।

ਬਖਸ਼ੀ : ਤੁਸੀਂ ਉਥੇ ਕਿਸ ਤਰ੍ਹਾਂ ਪਹੁੰਚਦੇ ਹੋ, ਮਿਸ ਢਿਲੋਂ ?

ਢਿਲੋਂ : ਆਪਣੀ ਕਲਪਨਾ ਦੇ ਸਹਾਰੇ। ਮੈਂ ਇਹ ਨਹੀਂ ਕਹਿੰਦੀ ਕਿ ਤੁਹਾਡੇ ਕੋਲ ਕਲਪਨਾ ਨਹੀਂ। ਪਰ ਤੁਹਾਨੂੰ ਕਲਪਨਾ ਦਾ ਸਹਾਰਾ ਲੈਣ ਦੀ ਕੋਈ ਲੋੜ ਨਹੀਂ ਜੀ. ਐਮ. ਸਾਹਿਬ !

ਬਖਸ਼ੀ : ਮਿਸ ਢਿਲੋਂ, ਇਸ ਵੇਲੇ ਅਸੀਂ ਕੋਈ ਬੰਬਈ ਵਿਚ ਥੋੜ੍ਹੇ ਹੀ ਹਾਂ। ਤੁਸੀਂ ਮੈਨੂੰ ਜੀ. ਐਮ. ਸਾਹਿਬ ਕਿਉਂ ਕਹਿੰਦੇ ਹੋ ?

ਢਿਲੋਂ : ਕਿਉਂ, ਤੁਹਾਨੂੰ ਇਸ ਵਿਚ ਕੋਈ ਇਤਰਾਜ਼ ਏ।

ਬਖਸ਼ੀ : ਹਾਂ, ਇਤਰਾਜ਼ ਏ। ਉਹ ਬਖਸ਼ੀ ਹੋਰ ਏ ਜੋ ਇੰਡੀਆ ਮੋਟਰਜ਼ ਲਿਮਟਿਡ ਦਾ ਜਨਰਲ ਮੈਨੇਜਰ ਏ। ਇਥੇ ਬਖਸ਼ੀ ਇਕ ਆਮ ਇਨਸਾਨ ਏਂ। ਮੈਨੂੰ ਤੁਸੀਂ ਬਖਸ਼ੀ ਕਹਿ ਕੇ ਹੀ ਬੁਲਾਓ।

ਢਿਲੋਂ : ਇਸ ਹਿਸਾਬ ਮੈਂ ਤਾਂ ਇਕ ਆਮ ਇਨਸਾਨ ਤੋਂ ਵੀ ਹੇਠਾਂ ਹੋਈ। ਸਟੈਨੋ ਟੂ ਡੀ. ਜੀ.। ਇਕ ਸਟੈਨੋ ਦੀ ਕੀ ਹੈਸੀਅਤ ਏ।

ਬਖਸ਼ੀ : ਡਾਇਰੈਕਟਰ ਜਨਰਲ ਤੁਹਾਡੇ ਤੇ ਖੁਸ਼ ਨੇ। ਹੈਸੀਅਤ ਦਾ ਤਾਂ ਬਾਸ ਦੀ ਖੁਸ਼ੀ ਨਾਲ ਹੀ ਤਅਲੱਕ ਹੁੰਦਾ ਏ।

ਢਿਲੋਂ : ਜੇ ਡੀ. ਜੀ. ਖੁਸ਼ ਨੇ ਤਾਂ ਮੇਰੇ ਕੰਮ ਕਰਕੇ। ਹੋਰ ਮੇਰੇ ਵਿਚ ਕਿਹੜੀ ਖੂਬੀ ਏ।

ਬਖਸ਼ੀ : ਖੂਬੀਆਂ ਦਾ ਆਪਣੇ ਆਪਨੂੰ ਨਹੀਂ ਪਤਾ ਹੁੰਦਾ।

ਢਿਲੋਂ : ਕਿਸ ਨੂੰ ਪਤਾ ਹੁੰਦਾ ਏ ਜੀ. ਐਮ....ਸੌਰੀ ਮਿਸਟਰ ਬਖਸ਼ੀ ?

ਬਖਸ਼ੀ : ਹੋਰਾਂ ਨੂੰ।

ਢਿਲੋਂ : ਮੈਨੂੰ ਤਾਂ ਹੋਰਾਂ ਵਿਚੋਂ ਵੀ ਕਦੀ ਕਿਸੇ ਨੇ ਮੇਰੀਆਂ ਖੂਬੀਆਂ ਦਾ ਅਹਿਸਾਸ ਨਹੀਂ ਕਰਵਾਇਆ।

ਬਖਸ਼ੀ : ਸਾਡੀ ਕਿਸਮਤ ਦਾ ਹੀ ਕਸੂਰ ਏ।

ਢਿਲੋਂ : ਕੀ ?

ਬਖਸ਼ੀ : ਇਹੋ ਕਿ ਅਸੀਂ ਤੁਹਾਨੂੰ ਹੁਣ ਤਕ ਨਹੀਂ ਦਸ ਸਕੇ ਕਿ ਅਸੀਂ ਵੀ ਤੁਹਾਡੇ ਕਦਰਦਾਨਾਂ ਵਿਚੋਂ ਹਾਂ।

ਢਿਲੋਂ : (ਹਸਦੀ ਹੋਈ) ਥੈਂਕ ਯੂ, ਥੈਂਕ ਯੂ।

ਬਖਸ਼ੀ : ਤੁਸੀਂ ਆਪਣੀ ਡਾਕ ਵੀ ਇਥੇ ਟੈਂਟ ਵਿਚ ਮੰਗਵਾਂਦੇ ਹੋ ?

ਢਿਲੋਂ : ਨਹੀਂ, ਪੋਸਟ ਮਾਸਟਰ ਦੀ ਮਾਰਫ਼ਤ ਮੰਗਵਾਂਦੀ ਹਾਂ।

ਬਖਸ਼ੀ : ਕੋਈ ਨਵੀਂ ਤਾਜ਼ੀ ਗੱਲ ਨਹੀਂ ਪਤਾ ਲਗੀ ਆਪਣੇ ਦਫ਼ਤਰ ਦੀ ?

ਢਿੱਲੋਂ : ਮੈਨੂੰ.........ਨਹੀਂ, ਕੋਈ ਖਾਸ ਗਲ ਨਹੀਂ, ਸਗੋਂ ਤੁਸੀਂ ਦਸੋ। ਤੁਸੀਂ ਤਾਂ ਕਾਫ਼ੀ ਦਿਨਾਂ ਤੋਂ ਇਥੇ ਕਸ਼ਮੀਰ ਵਿਚ ਹੋ।

ਬਖਸ਼ੀ : ਮੇਰੀਆਂ ਚਿਠੀਆਂ ਸਿਰੀ ਨਗਰ ਆਉਂਦੀਆਂ ਨੇ। ਅਜ ਪਹਿਲੇ ਦਿਨ ਹੀ ਮੈਨੂੰ ਇਕ ਚਿਠੀ ਰੀ-ਡਾਇਰੈਕਟ ਹੋ ਕੇ ਇਥੇ ਪਹਿਲਗਾਮ ਮਿਲੀ ਏ।

ਢਿੱਲੋਂ : ਇਥੇ ਰਹੋਗੇ ਕੜ ਦਿਨ ?

ਬਖਸ਼ੀ : ਨਹੀਂ, ਸਿਰਫ਼ ਤਿੰਨ ਦਿਨ ਹੋਰ ਰਹਾਂਗਾ।

ਢਿੱਲੋਂ : ਮੈਂ ਤਾਂ ਹਾਲਾਂ ਦਸ ਪੰਦਰਾਂ ਦਿਨ ਇਥੋਂ ਹਿਲਣ ਦਾ ਇਰਾਦਾ ਨਹੀਂ ਰਖਦੀ। ਮੇਰਾ ਇਥੇ ਬਹੁਤ ਦਿਲ ਲਗਾ ਹੋਇਆ ਏ।

ਬਖਸ਼ੀ : ਤੁਹਾਡੇ ਮਨ ਵਿਚ ਸ਼ਾਂਤੀ ਏ। ਤੁਹਾਨੂੰ ਕਿਸੇ ਤਰ੍ਹਾਂ ਦੀ ਚਿੰਤਾ ਨਹੀਂ।

ਢਿੱਲੋਂ : ਤੁਹਾਨੂੰ ਵੀ ਕੀ ਚਿੰਤਾ ਏ।

ਬਖਸ਼ੀ : ਇਹ ਤੁਸੀਂ ਕੀ ਜਾਣੋ ਮਿਸ ਢਿੱਲੋਂ।

ਢਿੱਲੋਂ : ਮੈਨੂੰ ਪਤਾ ਏ। ਮੈਂ ਸਭ ਜਾਣਦੀ ਹਾਂ ਕਿ ਤੁਹਾਡੀ ਇਨਕੁਆਇਰੀ ਹੋ ਰਹੀ ਏ। ਪਰ ਉਸ ਵਿਚੋਂ ਕੀ ਨਿਕਲਣਾ ਏਂ। ਤੁਸੀਂ ਕਿਹੜੀ ਕੋਈ ਕੁਰੱਪਸ਼ਨ ਕੀਤੀ ਏ। ਹੁਣ ਤਕ ਮਕਾਨ ਤੁਸੀਂ ਨਹੀਂ ਬਣਾਇਆ। ਬੈਂਕ ਬੈਲੰਸ ਤੁਹਾਡਾ ਨਹੀਂ। ਮੇਰਾ ਤਾਂ ਪੱਕਾ ਖਿਆਲ ਏ ਕਿ ਫੈਸਲਾ ਤੁਹਾਡੇ ਹੱਕ ਵਿਚ ਹੋਏਗਾ। ਤੁਹਾਡਾ ਕੋਈ ਨਹੀਂ ਕੁਝ ਵਿਗਾੜ ਸਕਦਾ।

ਬਖਸ਼ੀ : ਤੁਸੀਂ ਕਹਿੰਦੇ ਹੋ ਮਿਸ ਢਿੱਲੋਂ, ਕੋਈ ਕੁਝ ਵਿਗਾੜ ਨਹੀਂ ਸਕਦਾ। ਮੇਰਾ ਤਾਂ ਬੇੜਾ ਗਰਕ ਹੋ ਗਿਆ ਏ।

ਢਿੱਲੋਂ : ਮੈਂ ਸਮਝੀ ਨਹੀਂ ਤੁਹਾਡੀ ਗੱਲ ਮਿਸਟਰ ਬਖਸ਼ੀ।

ਬਖਸ਼ੀ : ਮੈਂ ਹਾਲਾਂ ਤੁਹਾਨੂੰ ਅਸਲ ਗੱਲ ਦੱਸਣੀ ਨਹੀਂ ਸਾਂ ਚਾਹੁੰਦਾ। ਪਰ ਹੁਣ ਦਸਣੀ ਹੀ ਪਏਗੀ।

ਢਿੱਲੋਂ : ਕਿਹੜੀ ਗੱਲ ?

ਬਖਸ਼ੀ : ਉਹੋ ਗਲ ਜੋ ਕਲ ਜਾਂ ਪਰਸੋਂ ਅਖ਼ਬਾਰ ਵਿਚ ਵੀ ਆ ਜਾਵੇਗੀ।

ਢਿੱਲੋਂ : ਦਸੋ ਵੀ ਨਾ ਮਿਸਟਰ ਬਖਸ਼ੀ।

ਬਖਸ਼ੀ : ਮੈਨੂੰ ਜਨਰਲ ਮੈਨੇਜਰ ਦੀ ਨੌਕਰੀ ਤੋਂ ਕਢ ਦਿਤਾ ਗਿਆ ਏ। ਇਨਕੁਆਇਰੀ ਕਮੇਟੀ ਨੇ ਮੇਰੇ ਖਿਲਾਫ਼ ਰੀਪੋਰਟ ਦਿਤੀ ਏ ਤੇ ਉਸੇ ਦੇ ਆਧਾਰ ਤੇ ਡੀ. ਜੀ. ਨੇ ਮੇਰੀ ਡਿਸਮਿਸਲ ਦੇ ਆਰਡਰਜ਼ ਤੇ ਦਸਖਤ ਕਰ ਦਿਤੇ ਨੇ।

ਢਿੱਲੋਂ : ਤੁਸੀਂ ਸੱਚ ਕਹਿ ਰਹੇ ਹੋ ?

ਬਖਸ਼ੀ : ਬਿਲਕੁਲ ਸੱਚ। ਮੈਨੂੰ ਅਜ ਹੀ ਆਰਡਰਜ਼ ਮਿਲੇ ਨੇ। ਮੈਨੂੰ ਫ਼ੌਰਨ ਚਾਰਜ ਹੈਂਡ ਓਵਰ ਕਰਨ ਲਈ ਬੰਬਈ ਪਹੁੰਚਣ ਦਾ ਹੁਕਮ ਹੋਇਆ ਏ।

ਢਿੱਲੋਂ : ਕਿਸਨੂੰ ਚਾਰਜ ਦੇਣ ਲਈ ?

ਬਖਸ਼ੀ : ਇਹ ਮੈਂ ਨਹੀਂ ਜਾਣਦਾ।

ਢਿਲੋਂ : ਬੜੀ ਜ਼ਿਆਦਤੀ ਹੋਈ ਏ ਤੁਹਾਡੇ ਨਾਲ ।

ਬਖਸ਼ੀ : ਮੈਂ ਵੀ ਛਡਦਾ ਨਹੀਂ ਕੰਪਨੀ ਨੂੰ । ਮੁਕੱਦਮਾ ਕਰਾਂਗਾ ।

ਢਿਲੋਂ : ਕਰਨਾ ਚਾਹੀਦਾ ਏ । ਤੁਸੀਂ ਤਾਂ ਖੂਨ ਪਸੀਨਾ ਇਕ ਕਰਕੇ ਕੰਮ ਕਰਦੇ ਰਹੇ ਹੋ ।

ਬਖਸ਼ੀ : ਡੀ.ਜੀ. ਮੁਢ ਤੋਂ ਹੀ ਮੇਰੇ ਹਕ ਵਿਚ ਨਹੀਂ ਸੀ ।

ਢਿਲੋਂ : ਕਿਉਂ ?

ਬਖਸ਼ੀ : ਆਪਣੀ ਕੁੜੀ ਦਾ ਮੇਰੇ ਨਾਲ ਵਿਆਹ ਕਰਨਾ ਚਾਹੁੰਦਾ ਸੀ ।

ਢਿਲੋਂ : ਫਿਰ ਤੁਸੀਂ ਕੀਤਾ ਕਿਉਂ ਨਾ ?

ਬਖਸ਼ੀ : ਬਾਸ ਦੀ ਕੁੜੀ ਨਾਲ ਵਿਆਹ ਕਰਨਾ ਮੈਂ ਹਿਮਾਕਤ ਸਮਝਦਾ ਸਾਂ ।

ਢਿਲੋਂ : ਸੋਹਣੀ ਤਾਂ ਬਹੁਤ ਏ ਉਹ । ਆਈ.ਏ.ਐਸ. ਨਾਲ ਵਿਆਹੀ ਗਈ ਏ ।

ਬਖਸ਼ੀ : ਮੇਰੇ ਵਲੋਂ ਭਾਵੇਂ ਗਵਰਨਰ ਨਾਲ ਵਿਆਹੀ ਜਾਂਦੀ । ਮੈਂ ਤਾਂ ਉਸ ਨਾਲ ਵਿਆਹ ਨਹੀਂ ਸੀ ਕੀਤਾ ।

ਢਿਲੋਂ : ਤੁਹਾਡੇ ਵਿਆਹ ਨੂੰ ਤਾਂ ਸਿਰਫ਼ ਤਿੰਨ ਸਾਲ ਹੀ ਹੋਏ ਨੇ ।

ਬਖਸ਼ੀ : ਹਾਂ, ਤਿੰਨ ਸਾਲ ਤੇ ਦੋ ਮਹੀਨੇ ।

ਢਿਲੋਂ : ਇਕੋ ਬੱਚਾ ਏ ਤੁਹਾਡਾ ?

ਬਖਸ਼ੀ : ਹਾਂ, ਸਿਰਫ਼ ਇਕੋ ।

ਢਿਲੋਂ : ਤਹਾਡੀ ਬੀਵੀ ਬੜੀ ਚੰਗੀ ਏ ।

ਬਖਸ਼ੀ : ਹਾਂ, ਬਾਸ ਦੀ ਕੁੜੀ ਨਾਲੋਂ ਬਹੁਤ ਚੰਗੀ ਏ ।

ਢਿਲੋਂ : ਮੇਰਾ ਮਤਲਬ ਏ, ਸੁਭਾ ਦੀ ਬੜੀ ਚੰਗੀ ਏ ।

ਬਖਸ਼ੀ : ਹਰ ਲਿਹਾਜ਼ ਨਾਲ ਚੰਗੀ ਏ । ਚੰਗੀ ਨਾ ਵੀ ਹੋਵੇ ਤਾਂ ਵੀ ਚੰਗੀ ਏ ।

ਢਿਲੋਂ : ਉਸਨੂੰ ਤੁਸੀਂ ਦਸ ਦਿਤਾ ਏ ?

ਬਖਸ਼ੀ : ਕੀ ?

ਢਿਲੋਂ : ਆਪਣੀ ਨੌਕਰੀ ਬਾਰੇ ।

ਬਖਸ਼ੀ : ਹਾਂ, ਦੱਸਣਾ ਜ਼ਰੂਰੀ ਸੀ ।

ਢਿਲੋਂ : ਉਸਨੂੰ ਤਾਂ ਕਾਫ਼ੀ ਸਦਮਾ ਪੁਜਾ ਹੋਵੇਗਾ ?

ਬਖਸ਼ੀ : ਜਿਸ ਵੇਲੇ ਦੀ ਉਸਨੂੰ ਚਿਠੀ ਪੜ੍ਹਵਾਈ ਏ, ਉਸ ਨੇ ਕੁਝ ਖਾਧਾ ਪੀਤਾ ਹੀ ਨਹੀਂ ।

ਢਿਲੋਂ : ਤੁਹਾਡੇ ਸਦਮੇ ਦਾ ਮੈਨੂੰ ਬਹੁਤ ਭਾਰੀ ਦੁਖ ਏ, ਪਰ ਮੈਂ ਵੀ ਤੁਹਾਨੂੰ ਕੁਝ ਦੱਸਣਾ ਚਾਹੁੰਦੀ ਹਾਂ ।

ਬਖਸ਼ੀ : ਕੋਈ ਖਾਸ ਗੱਲ ਏ ?

ਢਿਲੋਂ : ਮਿਸਟਰ ਬਖਸ਼ੀ, ਮੈਂ ਉਹ ਗੱਲ ਹਾਲਾਂ ਆਪਣੀ ਮਾਂ ਨੂੰ ਵੀ ਨਹੀਂ ਦਸੀ ।

ਬਖਸ਼ੀ : ਕਿਸੇ ਨਾਲ ਵਿਆਹ ਕਰਨ ਦਾ ਇਰਾਦਾ ਤਾਂ ਨਹੀਂ ?

ਢਿਲੋਂ : ਨਹੀਂ, ਇਹੋ ਜਿਹਾ ਕੋਈ ਮਾਮਲਾ ਨਹੀਂ ।

ਬਖਸ਼ੀ : ਫਿਰ ਕੀ ਮਾਮਲਾ ਏ ?

ਢਿੱਲੋਂ : ਕਿਸੇ ਨੇ ਮੇਰੇ ਨਾਲ ਬਹੁਤ ਵੱਡਾ ਮਜ਼ਾਕ ਕੀਤਾ ਏ।

ਬਖਸ਼ੀ : ਮਜ਼ਾਕ ! ਕਿਸ ਤਰ੍ਹਾਂ ਦਾ ਮਜ਼ਾਕ ?

ਢਿੱਲੋਂ : ਸਾਡੇ ਦਫ਼ਤਰ ਵਿਚੋਂ ਇਕ ਚਿਠੀ ਆਈ ਏ। ਪਰ ਚਿਠੀ ਬੋਗਸ ਏ। ਲੈਟਰ ਫ਼ਾਰਮ ਇੰਡੀਆ ਲਿਮਿਟਿਡ ਦਾ ਹੀ ਏ। ਦਸਖਤ ਵੀ ਬਾਸ ਦੇ ਹੀ ਨੇ। ਪਰ ਚਿਠੀ ਬੋਗਸ ਏ।

ਬਖਸ਼ੀ : ਲਿਖਿਆ ਕੀ ਏ ?

ਢਿੱਲੋਂ : ਜੋ ਲਿਖਿਆ ਏ, ਉਹ ਤਾਂ ਬਿਲਕੁਲ ਹੀ ਬੋਗਸ ਏ। ਕੋਈ ਮੰਨ ਹੀ ਨਹੀਂ ਸਕਦਾ। ਇਹ ਮਹੀਨਾ ਕਿਹੜਾ ਏ ਮਿਸਟਰ ਬਖਸ਼ੀ ?

ਬਖਸ਼ੀ : ਅਜ ਜੂਨ ਦੀ ਪੰਜੀ ਤਰੀਕ ਏ।

ਢਿੱਲੋਂ : ਪਹਿਲੀ ਅਪਰੈਲ ਤਾਂ ਨਹੀਂ ਨਾ ?

ਬਖਸ਼ੀ : ਪਹਿਲੀ ਅਪਰੈਲ ਨੂੰ ਲੰਘਿਆਂ ਤਾਂ ਦੋ ਮਹੀਨੇ ਤੇ ਪੰਜੀ ਦਿਨ ਹੋ ਗਏ ਨੇ।

ਢਿੱਲੋਂ : ਫਿਰ ਮੇਰੇ ਨਾਲ ਕਿਉਂ ਇਹੋ ਜਿਹਾ ਮਜ਼ਾਕ ਕੀਤਾ ਗਿਆ ਏ।

ਬਖਸ਼ੀ : ਕਿਸ ਕਿਸਮ ਦਾ ਮਜ਼ਾਕ ?

ਢਿੱਲੋਂ : ਮੈਂ ਤੁਹਾਨੂੰ ਚਿਠੀ ਲਿਆ ਕੇ ਦਸਦੀ ਹਾਂ।
(ਚਿਠੀ ਲੈਣ ਜਾਂਦੀ ਏ। ਚਿਠੀ ਲੈ ਕੇ ਆ ਜਾਂਦੀ ਏ)
ਐਹ ਪੜ੍ਹੋ ਚਿਠੀ।
(ਬਖਸ਼ੀ ਚਿੱਠੀ ਪੜ੍ਹਨ ਲਗਦਾ ਹੈ)
ਹੈ ਨਾ ਬਿਲਕੁਲ ਬਕਵਾਸ।

ਬਖਸ਼ੀ : ਚਿਠੀ ਤੇ ਦਸਖਤ ਤਾਂ ਬਾਸ ਦੇ ਹੀ ਨੇ। ਮੁਬਾਰਕ ਹੋਵੇ ਤੁਹਾਨੂੰ।

ਢਿੱਲੋਂ : ਤੁਸੀਂ ਵੀ ਇਸ ਬੋਗਸ ਚਿਠੀ ਨੂੰ ਠੀਕ ਸਮਝ ਬੈਠੇ ਹੋ ?

ਬਖਸ਼ੀ : ਇਹ ਚਿਠੀ ਠੀਕ ਹੀ ਏ। ਕੌਨਗਰੈਚੂਲੇਸ਼ਨਜ਼।

ਢਿੱਲੋਂ : (ਹਸਦੀ ਹੋਈ) ਬਕਵਾਸ।

ਬਖਸ਼ੀ : ਮਿਸ ਢਿੱਲੋਂ, ਐਵੇਂ ਭੋਲੇ ਨਾ ਬਣੋ। ਤੁਹਾਨੂੰ ਸਭ ਕੁਝ ਪਤਾ ਏ।

ਢਿੱਲੋਂ : ਮੈਨੂੰ ਕੀ ਪਤਾ ਏ ?

ਬਖਸ਼ੀ : ਇਹੋ ਕਿ ਤੁਸੀਂ ਮੇਰੀ ਥਾਂ ਤੇ ਇੰਡੀਆ ਮੋਟਰਜ਼ ਲਿਮਿਟਿਡ ਦੇ ਜਨਰਲ ਮੈਨੇਜਰ ਬਣ ਗਏ ਹੋ।

ਢਿੱਲੋਂ : ਮਿਸਟਰ ਬਖਸ਼ੀ, ਇਹ ਬਿਲਕੁਲ ਗਲਤ ਏ।

ਬਖਸ਼ੀ : ਮੈਨੂੰ ਚਾਰਦੇ ਹੋ। ਮੈਂ ਕੋਈ ਬੱਚਾ ਤਾਂ ਨਹੀਂ। ਡੀ. ਜੀ. ਨੂੰ ਤੁਸੀਂ ਪੂਰੀ ਤਰ੍ਹਾਂ ਕਾਬੂ ਕੀਤਾ ਹੋਇਆ ਏ।

ਢਿੱਲੋਂ : ਇਹੋ ਜਿਹੀਆਂ ਗੱਲਾਂ ਨਾ ਕਰੋ ਮਿਸਟਰ ਬਖਸ਼ੀ।

ਬਖਸ਼ੀ : ਹੋਰ ਮੈਂ ਕਿਹੋ ਜਿਹੀਆਂ ਗੱਲਾਂ ਕਰਾਂ। ਹੁਣ ਮੈਨੂੰ ਪਤਾ ਲਗਾ ਏ ਕਿ ਬਾਸ ਨੇ ਇਹੋ ਜਿਹਾ ਸਖ਼ਤ ਸਲੂਕ ਕਿਉਂ ਕੀਤਾ ਏ ਮੇਰੇ ਨਾਲ। ਉਹ ਤੁਹਾਨੂੰ ਮੇਰੀ ਥਾਂ ਤੇ ਲਾਉਣ ਦਾ ਮੌਕਾ ਲਭ ਰਿਹਾ ਸੀ। ਮਿਸ ਢਿੱਲੋਂ, ਤੁਸੀਂ ਇਹ ਠੀਕ ਨਹੀਂ ਕੀਤਾ।

ਢਿਲੋਂ : ਮਿਸਟਰ ਬਖ਼ਸ਼ੀ, ਮੈਂ ਸਚ ਕਹਿੰਦੀ ਹਾਂ ਕਿ ਮੈਨੂੰ ਇਸ ਬਾਰੇ ਕੁਝ ਵ ਇਲਮ ਨਹੀਂ । ਮੈਨੂੰ ਹਾਲਾਂ ਵੀ ਇਹ ਚਿਠੀ ਬੋਗਸ ਲਗਦੀ ਏ ।

ਬਖਸ਼ੀ : ਮੈਂ ਵੀ ਹੈਰਾਨ ਸਾਂ ਕਿ ਤੁਸੀਂ ਮੈਨੂੰ ਮਿਲਦਿਆਂ ਹੀ ਜੀ. ਐਮ. ਸਾਹਿਬ, ਜੀ. ਐਮ. ਸਾਹਿਬ ਕਿਉਂ ਕਹਿਣਾ ਸ਼ੁਰੂ ਕਰ ਦਿਤਾ । ਸਿਰਫ਼ ਮੇਰਾ ਮਜ਼ਾਕ ਉਡਾਉਣ ਲਈ । ਜੀ. ਐਮ. ਤਾਂ ਤੁਸੀਂ ਆਪ ਬਣ ਚੁੱਕੇ ਹੋ ।

ਢਿਲੋਂ : ਮੈਂ ਕੁਝ ਨਹੀਂ ਬਣੀ ।

ਬਖਸ਼ੀ : ਕਲ ਅਖਬਾਰ ਵਿਚ ਵੀ ਖਬਰ ਆ ਜਾਏਗੀ ।

ਢਿਲੋਂ : ਅਖਬਾਰਾਂ ਇਹੋ ਜਿਹੀਆਂ ਬੋਗਸ ਖਬਰਾਂ ਨਹੀਂ ਛਾਪਦੀਆਂ ।

ਬਖਸ਼ੀ : ਇਹ ਖਬਰ ਬੋਗਸ ਨਹੀਂ । ਇਹ ਤਾਂ ਕਲ ਦੇ ਅਖਬਾਰ ਵਿਚ ਅਹਿਮ ਖਬਰ ਹੋਵੇਗੀ ।

ਢਿਲੋਂ : ਅਹਿਮ ਕਿਵੇਂ ?

ਬਖਸ਼ੀ : ਇਹ ਕੋਈ ਮਾਮੂਲੀ ਗਲ ਨਹੀਂ । ਹਿੰਦੁਸਤਾਨ ਦੀਆਂ ਤਿੰਨ ਵਡੀਆਂ ਕਾਰ ਬਣਾਉਣ ਵਾਲੀਆਂ ਫਰਮਾਂ ਵਿਚੋਂ ਹੈ : ਇੰਡੀਆ ਮੋਟਰਜ਼ ਲਿਮਿਟਿਡ । ਏਨੀ ਵਡੀ ਫ਼ਰਮ ਦੀ ਜਨਰਲ ਮੈਨੇਜਰ ਇਕ ਔਰਤ ਨੂੰ ਲਾਇਆ ਗਿਆ ਏ । ਇਹ ਕੋਈ ਮਾਮੂਲੀ ਜਿਹੀ ਗਲ ਤਾਂ ਨਹੀਂ ।

ਢਿਲੋਂ : (ਹਸਦੀ ਹੋਈ) ਕਿਸਨੂੰ ਜਨਰਲ ਮੈਨੇਜਰ ਲਾਇਆ ਗਿਆ ਏ ?

ਬਖਸ਼ੀ : ਤੁਹਾਨੂੰ ।

ਢਿਲੋਂ : ਬਕਵਾਸ ! ਝੂਠ ! ਬੋਗਸ ।

ਬਖਸ਼ੀ : ਨਾ ਇਹ ਬਕਵਾਸ ਏ, ਨਾ ਝੂਠ ਏ, ਨਾ ਬੋਗਸ ਏ । ਛੇਤੀ ਨਾਲ ਬੰਬਈ ਚਲ ਕੇ ਮੇਰੇ ਕੋਲੋਂ ਚਾਰਜ ਲਉ ।

ਢਿਲੋਂ : ਕੌਣ ਮੈਂ ? ਮੈਂ ਚਾਰਜ ਲਵਾਂ ? ਮੈਂ ਤਾਂ ਪਹਿਲਗਾਮ ਦੀ ਖ਼ੂਬਸੂਰਤ ਵਾਦੀ ਨੂੰ ਘਟੋ ਘਟ ਪੰਦਰਾਂ ਦਿਨ ਹੋਰ ਨਹੀਂ ਛਡ ਸਕਦੀ, ਭਾਵੇਂ ਕੋਈ ਮੈਨੂੰ ਦਸ ਲਖ ਦਾ ਲਾਲਚ ਦਏ ।

ਬਖਸ਼ੀ : ਇਹ ਜਨਰਲ ਮੈਨੇਜਰੀ ਦਸ ਲਖ਼ ਤੋਂ ਘਟ ਦੀ ਨਹੀਂ ਮਿਸ ਢਿਲੋਂ ।

ਢਿਲੋਂ : ਤੁਹਾਡੇ ਲਈ ਹੋਏਗੀ, ਮੇਰੇ ਲਈ ਨਹੀਂ ।

ਬਖਸ਼ੀ : ਮਿਸ ਢਿਲੋਂ, ਤੁਸੀਂ ਕਾਫ਼ੀ ਹੋਸ਼ਿਆਰ ਹੋ ।

ਢਿਲੋਂ : ਇਹ ਤੁਹਾਨੂੰ ਅਜ ਅਚਾਨਕ ਹੀ ਪਤਾ ਲਗਾ ਏ ।

ਬਖਸ਼ੀ : ਦੂਰ ਅੰਦੇਸ਼ ਵੀ ਹੋ ।

ਢਿਲੋਂ : ਇਹ ਵੀ ਤੁਹਾਨੂੰ ਹੁਣੇ ਹੀ ਪਤਾ ਲਗਾ ਏ ।

ਬਖਸ਼ੀ : ਕੁਝ ਦਿਨਾਂ ਤਕ ਹੋਰ ਵੀ ਬਹੁਤ ਕੁਝ ਪਤਾ ਲਗੇਗਾ ।

ਢਿਲੋਂ : ਕੀ ?

ਬਖਸ਼ੀ : ਜੋ ਮੈਨੂੰ ਹੁਣ ਤਕ ਨਹੀਂ ਸੀ ਪਤਾ ਲਗਾ । ਮਿਸ ਢਿਲੋਂ, ਕਿਸੇ ਜ਼ਮਾਨੇ ਵਿਚ ਪਤਾ ਜੇ ਮੈਂ ਕੀ ਸੋਚਿਆ ਸੀ ?

ਢਿਲੋਂ : ਕੀ ?

ਬਖਸ਼ੀ : ਹੁਣ ਦੱਸਣ ਦਾ ਕੋਈ ਫ਼ਾਇਦਾ ਨਹੀਂ ।

ਢਿਲੋਂ : ਨਹੀਂ ਨਹੀਂ, ਜ਼ਰੂਰ ਦਸੋ ।

ਬਖਸ਼ੀ : ਮੈਂ ਇਹੋ ਸੋਚਿਆ ਸੀ ਕਿ ਤੁਹਾਡੇ ਨਾਲ ਵਿਆਹ ਕਰਵਾ ਲਵਾਂ ।

ਢਿਲੋਂ : ਤੁਸੀਂ ਮੈਨੂੰ ਕਿਹਾ ਤਾਂ ਕਦੀ ਨਹੀਂ ਸੀ ।

ਬਖਸ਼ੀ : ਇਸ਼ਾਰਤਨ ਕਹਿਣ ਦੀ ਕੋਸ਼ਿਸ਼ ਕੀਤੀ ਸੀ ਪਰ ਤੁਸੀਂ ਕੋਈ ਰੈਸਪੌਂਡ ਨਹੀਂ ਸੀ ਕੀਤਾ ।

ਢਿਲੋਂ : ਮੈਨੂੰ ਤੁਹਾਡੇ ਇਸ਼ਾਰੇ ਸਮਝ ਨਹੀਂ ਆਏ ਹੋਣਗੇ ।

ਬਖਸ਼ੀ : ਏਨੇ ਸਿਧੇ ਤਾਂ ਨਹੀਂ ਸੀ ਤੁਸੀਂ ਮਿਸ ਢਿਲੋਂ ।

ਢਿਲੋਂ : ਜੇ ਮੈਂ ਸਮਝ ਗਈ ਹੁੰਦੀ ਤਾਂ ਜ਼ਰੂਰ ਤੁਹਾਨੂੰ ਹਾਂ ਕਰ ਦਿੰਦੀ । ਤੁਹਾਡੇ ਨਾਲੋਂ ਚੰਗਾ ਜੀਵਨ ਸਾਥੀ ਮੈਨੂੰ ਕਿਥੋਂ ਮਿਲ ਸਕਦਾ ਸੀ ।

ਬਖਸ਼ੀ : ਚਲੋ, ਚੰਗਾ ਹੀ ਹੋਇਆ ਏ ਕਿ ਮੈਂ ਬਚ ਗਿਆ ਹਾਂ ।

ਢਿਲੋਂ : ਕਿਉਂ ?

ਬਖਸ਼ੀ : ਮੈਂ ਕਿਥੇ ਤੁਹਾਡੇ ਨਾਲ ਗੁਜ਼ਾਰਾ ਕਰ ਸਕਦਾ ਸਾਂ ।

ਢਿਲੋਂ : ਮੈਂ ਤਾਂ ਤੁਹਾਡੇ ਨਾਲ ਗੁਜ਼ਾਰਾ ਕਰ ਸਕਦੀ ਸਾਂ ।

ਬਖਸ਼ੀ : ਸਿਰਫ਼ ਕੁਝ ਦਿਨ । ਫਿਰ ਤੁਸੀਂ ਜਨਰਲ ਮੈਨੇਜਰ ਬਣ ਜਾਣਾ ਸੀ ਤੇ ਮੈਨੂੰ ਛੁਟੀ ਹੋ ਜਾਣੀ ਸੀ । ਹੁਣ ਤਾਂ ਤੁਸੀਂ ਕਦੀ ਵਿਆਹ ਕਰਨ ਬਾਰੇ ਸੋਚਿਆ ਹੀ ਨਹੀਂ ਹੋਵੇਗਾ ।

ਢਿਲੋਂ : ਕਿਉਂ ?

ਬਖਸ਼ੀ : ਹੁਣ ਤੁਹਾਨੂੰ ਵਿਆਹ ਕਰਨ ਦੀ ਕੀ ਲੋੜ । ਡੀ. ਜੀ. ਤੁਹਾਡੇ ਤੇ ਖੁਸ਼ ਏ ।

ਢਿਲੋਂ : ਤੁਹਾਡਾ ਮਤਲਬ !

ਬਖਸੀ : ਮਤਲਬ ਸਾਫ਼ ਏ । ਹੁਣ ਤੁਹਾਨੂੰ ਡੀ. ਜੀ. ਦੀ......

ਢਿਲੋਂ : ਰੁਕ ਕਿਉਂ ਗਏ ਹੋ ? ਦਸੋ ।

ਬਖਸ਼ੀ : ਮੇਰੇ ਮੂੰਹੋਂ ਕਿਉਂ ਅਖਵਾਂਦੇ ਹੋ ਮਿਸ ਢਿਲੋਂ ।

ਢਿਲੋਂ : ਤੁਹਾਡੇ ਮੂੰਹੋਂ ਹੀ ਸੁਣਨਾ ਚਾਹੁੰਦੀ ਹਾਂ ਮਿਸਟਰ ਬਖਸ਼ੀ ।

ਬਖਸ਼ੀ : ਉਸਨੇ ਤੁਹਾਨੂੰ ਐਵੇਂ ਤਾਂ ਜਨਰਲ ਮੈਨੇਜਰ ਨਹੀਂ ਬਣਾਇਆ । ਕੀਮਤ ਵਸੂਲ ਕੀਤੀ ਹੋਵੇਗੀ।

ਢਿਲੋਂ : ਮਿਸਟਰ ਬਖਸ਼ੀ, ਕੁਰਸੀ ਤੋਂ ਉਠ ਕੇ ਫ਼ੌਰਨ ਆਪਣੇ ਟੈਂਟ ਵਿਚ ਚਲੇ ਜਾਓ ।

ਬਖਸ਼ੀ : ਚਲਾ ਜਾਂਦਾ ਹਾਂ ।

ਢਿਲੋਂ : ਤੁਹਾਨੂੰ ਇਕ ਔਰਤ ਨਾਲ ਗਲ ਕਰਨ ਦੀ ਵੀ ਤਮੀਜ਼ ਨਹੀਂ ।

ਬਖਸ਼ੀ : ਸਿਖ ਲਵਾਂਗਾ ਇਹ ਤਮੀਜ਼ ਵੀ । ਥੈਂਕ ਯੂ ।

(ਬਖਸ਼ੀ ਚਲਾ ਜਾਂਦਾ ਹੈ । ਢਿਲੋਂ ਵੀ ਆਪਣੇ ਟੈਂਟ ਵਿਚ ਚਲੀ ਜਾਂਦੀ ਹੈ । ਕੁਝ ਵਕਫ਼ੇ ਪਿਛੋਂ ਬਾਹਰ ਨਿਕਲਦੀ ਹੈ । ਦਰਿਆ ਵਲ ਵੇਖਦੀ

ਹੈ। ਚਕਰ ਕਟਦੀ ਹੋਈ ਕੁਰਸੀ ਤੇ ਆ ਕੇ ਬੈਠਦੀ ਹੈ)

ਢਿਲੋਂ : (ਹਸਦੀ ਹੋਈ) ਬੇਵਕੂਫ ! ਜ਼ਰਾ ਤਮੀਜ਼ ਨਹੀਂ। ਬੀ ਜੀ ! ਬੀ ਜੀ ! (ਆਵਾਜ਼ ਦਿੰਦੀ ਹੈ) ਪਤਾ ਨਹੀਂ ਇਕ ਮਿੰਟ ਵਿਚ ਬੀ ਜੀ ਕਿਧਰ ਚਲੇ ਗਏ ਨੇ ? ਹੁਣੇ ਤਾਂ ਇਥੇ ਹੀ ਸਨ। ਕਹਿੰਦਾ ਏ : ਡੀ. ਜੀ. ਨੇ ਤੈਨੂੰ ਐਵੇਂ ਤਾਂ ਜਨਰਲ ਮੈਨੇਜਰ ਨਹੀਂ ਬਣਾਇਆ। ਕਿਸ ਤਰ੍ਹਾਂ ਬਣਾਇਆ ਏ ? ਕਿਉਂ ਬਣਾਇਆ ਏ ? ਮੈਨੂੰ ਕੀ ਪਤਾ ! ਮਰਦ ਏ ਨਾ ਬਖਸ਼ੀ ਵੀ। ਤਾਹੀਓਂ ਇਹੋ ਜਿਹੀਆਂ ਗਲਾਂ ਕਰਦਾ ਏ। ਬੀ ਜੀ ! ਬੀ ਜੀ ! (ਫਿਰ ਆਵਾਜ਼ ਦਿੰਦੀ ਹੈ)
(ਢਿਲੋਂ ਦੀ ਮਾਂ ਦਾਖਲ ਹੁੰਦੀ ਹੈ)

ਬੀ ਜੀ : ਮੈਨੂੰ ਵਾਜਾਂ ਮਾਰ ਰਹੀ ਏਂ ? ਕੀ ਗਲ ਏ ?

ਢਿਲੋਂ : ਤੁਸੀਂ ਕਿਥੇ ਚਲੇ ਗਏ ਸੀ ਬੀ ਜੀ ?

ਬੀ ਜੀ : ਐਵੇਂ ਜ਼ਰਾ ਦਰਿਆ ਦੇ ਕੰਢੇ ਟਹਿਲ ਰਹੀ ਸਾਂ।

ਢਿਲੋਂ : ਉਸ ਬਖਸ਼ੀ ਨੂੰ ਨਹੀਂ ਸੀ ਵੇਖਿਆ ਤੁਸੀਂ ਬੀ ਜੀ ?

ਬੀ ਜੀ : ਉਹ ਜਿਹੜਾ ਹੁਣੇ ਤੇਰੇ ਕੋਲ ਬੈਠਾ ਸੀ ?

ਢਿਲੋਂ : ਹਾਂ ਉਹੋ ! ਸਾਡਾ ਜਨਰਲ ਮੈਨੇਜਰ ਏ। ਹੁਣ ਨਹੀਂ, ਹੁੰਦਾ ਸੀ। ਬੀ ਜੀ, ਤੁਹਾਡਾ ਕੀ ਖਿਆਲ ਏ, ਸਾਰੇ ਮਰਦ ਬਹੁਤ ਲਾਇਕ ਹੁੰਦੇ ਨੇ ? ਤੁਸੀਂ ਜ਼ਰੂਰ ਇਹੋ ਜਵਾਬ ਦਿਓਗੇ ਕਿ ਹੁੰਦੇ ਨੇ। ਔਰਤ ਮਰਦ ਦੇ ਮੁਕਾਬਲੇ ਵਿਚ ਲਾਇਕ ਨਹੀਂ ਹੋ ਸਕਦੀ। ਬਖਸ਼ੀ ਵੀ ਇਹੋ ਸਮਝਦਾ ਏ। ਬੇਵਕੂਫ ਏ। ਕਹਿੰਦਾ ਏ, ਡੀ. ਜੀ. ਨੇ ਐਵੇਂ ਤਾਂ ਤੈਨੂੰ ਜਨਰਲ ਮੈਨੇਜਰ ਨਹੀਂ ਬਣਾਇਆ।

ਬੀ ਜੀ : ਤੇਰੀਆਂ ਗਲਾਂ ਮੇਰੇ ਪਲੇ ਨਹੀਂ ਪੈ ਰਹੀਆਂ। ਤੂੰ ਕਹਿਣਾ ਕੀ ਚਾਹੁੰਦੀ ਏਂ ?

ਢਿਲੋਂ : ਬੀ ਜੀ, ਕੋਈ ਔਰਤ ਤਰੱਕੀ ਕਰ ਜਾਏ ਨਾ, ਤਾਂ ਮਰਦਾਂ ਕੋਲੋਂ ਬਰਦਾਸ਼ਤ ਨਹੀਂ ਹੁੰਦਾ। ਉਨ੍ਹਾਂ ਨੂੰ ਇਹ ਜਾਪਦਾ ਏ ਜਿਵੇਂ ਉਨ੍ਹਾਂ ਦੀ ਕਾਬਲੀਅਤ ਨੂੰ ਕਿਸੇ ਨੇ ਚੈਲੰਜ ਕਰ ਦਿਤਾ ਏ। ਫਿਰ ਉਨ੍ਹਾਂ ਕੋਲ ਪਤਾ ਜੇ ਕੀ ਰਹਿ ਜਾਂਦਾ ਏ। ਬੜੇ ਹੋਛੇ ਹਥਿਆਰ। ਉਹ ਆਪਣੀ ਸਾਰੀ ਅਕਲ ਵਰਤ ਕੇ ਪਤਾ ਜੇ ਕੀ ਘੜਨ ਲਗ ਪੈਂਦੇ ਨੇ ? ਸਕੈਂਡਲ। ਇਕ ਸਟਨੋ ਜਨਰਲ ਮੈਨੇਜਰ ਬਣ ਗਈ। ਇਹ ਆਪਣੇ ਆਪ ਵਿਚ ਬੜਾ ਵਡਾ ਸਕੈਂਡਲ ਏ। ਮਿਸ ਰਾਜ ਢਿਲੋਂ ਜਨਰਲ ਮੈਨੇਜਰ ਬਣ ਗਈ। ਅਜ ਕਲ ਬੰਬਈ ਵਿਚ ਬੜਾ ਚਰਚਾ ਹੋਏਗਾ। ਫੈਕਟਰੀ ਵਿਚ, ਕਲੱਬ ਵਿਚ, ਘਰਾਂ ਵਿਚ, ਸਾਰੇ ਸ਼ਹਿਰ ਵਿਚ ਇਸ ਸਕੈਂਡਲ ਦੀਆਂ ਗੱਲਾਂ ਹੋ ਰਹੀਆਂ ਹੋਣਗੀਆਂ। ਬੀ ਜੀ, ਆਈ ਹੈਵ ਬੀਕਮ ਫ਼ੇਮਸ ਓਵਰਨਾਈਟ ! ਨੋ ਨੋ, ਫ਼ੇਮਸ ਨਹੀਂ, ਨਟੋਰੀਅਸ। ਮੇਰਾ ਕੋਈ ਮੁਕਾਬਲਾ ਨਹੀਂ। ਆਈ ਐਮ ਗਰੇਟ। (ਹਸਦੀ ਹੋਈ ਬੀ ਜੀ ਦੇ ਗਲ ਲਗ ਜਾਂਦੀ ਹੈ। ਡਾਊਨ ਰਾਈਟ ਤੇ ਦੋ

ਆਦਮੀ ਗੱਲਾਂ ਕਰ ਰਹੇ ਨੇ । ਲਾਈਟ ਉਨ੍ਹਾਂ ਉਤੇ ਕੇਂਦਰਿਤ ਹੋ ਜਾਂਦੀ ਹੈ ।)

ਪਹਿਲਾ ਆਦਮੀ : ਫ਼ਰਮ ਦਾ ਬੇੜਾ ਗ਼ਰਕ ਹੋ ਗਿਐ ।

ਦੂਜਾ : ਦੀ ਐਡਮਨਿਸਟਰੇਸ਼ਨ ਵਿਲ ਬੀ ਪੈਰੇਲਾਈਜ਼ਡ ।

ਪਹਿਲਾ : ਅਸੀਂ ਤਾਂ ਸੋਚਿਆ ਹੀ ਨਹੀਂ ਸੀ ਕਿ ਡੀ. ਜੀ. ਇਹੋ ਜਿਹੀ ਝਖ ਮਾਰ ਸਕਦਾ ਏ ।

ਦੂਜਾ : ਬੜਾ ਫੂਲਿਸ਼ ਡੀਸੀਜਨ ਏ ।

ਪਹਿਲਾ : ਇਹ ਵਿਚਾਰੀ ਗ਼ਰੀਬ ਔਰਤ ਕਰੇਗੀ ਕੀ ?

ਦੂਜਾ : ਸ਼ੀ ਵਿਲ ਰਨ ਐਵੇ । ਇਸ ਦੇ ਵਸ ਦਾ ਰੋਗ ਨਹੀਂ ਇਹ ।

ਪਹਿਲਾ : ਇੰਡੀਆ ਮੋਟਰਜ਼ ਲਿਮਿਟਿਡ ਨੂੰ ਚਲਾਣਾ, ਹਜ਼ਾਰਾਂ ਮੁਲਾਜ਼ਮਾਂ ਕੋਲੋਂ ਕੰਮ ਲੈਣਾ, ਨਾਟ ਐਨ ਈਜ਼ੀ ਜੌਬ ।

ਦੂਜਾ : ਇਹ ਕੰਮ ਬਖਸ਼ੀ ਵਰਗਾ ਗੁੰਡਾ ਹੀ ਚਲਾ ਸਕਦਾ ਏ ।

ਪਹਿਲਾ : ਗੁੰਡਾ ਤਾਂ ਏ ਪਰ ਬਖਸ਼ੀ ਐਡਮਨਿਸਟਰੇਟਰ ਵੀ ਏ ਵਨ ਏ ।

ਦੂਜਾ : ਕੁਰੱਪਟ ਬੜਾ ਸੀ ਪਰ ਪਾਲੇਟੀਸ਼ਨ ਹੋਣ ਕਰਕੇ ਕੰਮ ਚਲਾ ਲੈਂਦਾ ਸੀ ।

ਪਹਿਲਾ : ਉਹਨੂੰ ਕੋਈ ਕੁਰੱਪਟ ਹੋਣ ਕਰਕੇ ਤਾਂ ਨਹੀਂ ਹਟਾਇਆ ਗਿਆ । ਹਟਾਇਆ ਤਾਂ ਇਸ ਲਈ ਗਿਆ ਏ ਕਿਉਂਕਿ ਮਿਸ ਢਿਲੋਂ ਨੂੰ ਲਾਉਣਾ ਸੀ ।

ਦੂਜਾ : ਪਰ ਉਹਨੂੰ ਕੁਝ ਹੋਰ ਲਾ ਦਿੰਦੇ । ਸਟੈਨੋ ਤੋਂ ਸਿਧੀ ਜਨਰਲ ਮੈਨੇਜਰ ਬਣਾਉਣ ਦੀ ਤਾਂ ਕੋਈ ਲੋੜ ਨਹੀਂ ਸੀ ।

ਪਹਿਲਾ : ਬਸ ਡੀ. ਜੀ. ਦਾ ਦਿਲ ਆ ਗਿਆ ।

ਦੂਜਾ : ਹੋਰ ਸਾਰੇ ਡਾਇਰੈਕਟਰ ਕਾਠ ਦੇ ਉਲੂ ਨੇ ਜੋ ਝਟ ਮੰਨ ਗਏ ।

ਪਹਿਲਾ : ਡੀ. ਜੀ. ਦੇ ਸਾਹਮਣੇ ਕੌਣ ਬੋਲੇ । ਬੜਾ ਕੌਨਫ਼ੀਡੈਂਸ ਏ ਉਸ ਆਦਮੀ ਵਿਚ ।

ਦੂਜਾ : ਭਠਾ ਬਿਠਾ ਦਿਤਾ ਸੂ ਸਾਡਾ । ਯਾਰ, ਹੁਣ ਤਾਂ ਰੀਜ਼ਾਈਨ ਕਰਨ ਨੂੰ ਦਿਲ ਕਰਦਾ ਏ ਇਸ ਨੌਕਰੀ ਤੋਂ । ਕੋਈ ਹੋਰ ਲਭੀਏ ਨੌਕਰੀ ।

ਪਹਿਲਾ : ਰੀਜ਼ਾਈਨ ਕਰਨ ਦੀ ਤੈਨੂੰ ਲੋੜ ਹੀ ਨਹੀਂ ਪੈਣੀ । ਆਪੇ ਹੀ ਕੁਝ ਦਿਨਾਂ ਪਿਛੋਂ ਫੈਕਟਰੀ ਨੂੰ ਜੰਦਰੇ ਲਗ ਜਾਣੇ ਨੇ ਤੇ ਸਾਰੇ ਮੁਲਾਜ਼ਮਾਂ ਨੂੰ ਛੁਟੀ ਹੋ ਜਾਣੀ ਏ । ਔਰਤ ਕੋਲੋਂ ਪਿਆ ਕੰਮ ਚਲਦਾ ਏ । ਡੀ. ਜੀ. ਨੇ ਆਪਣੀ ਐਸ਼ ਪਿਛੇ ਤਬਾਹ ਕਰ ਦਿਤਾ ਏ ਫ਼ਰਮ ਨੂੰ ।

ਦੂਜਾ : ਫੌਰਗੈਟ ਐਬਾਊਟ ਇਟ ! ਅਸੀਂ ਕੀ ਲੈਣਾ ਏ ਇਹ ਗਲਾਂ ਡਿਸਕਸ ਕਰਕੇ ।

(ਲਾਈਟ ਉਥੇ ਬੁਝ ਜਾਂਦੀ ਹੈ । ਫਿਰ ਪਹਿਲਾਂ ਵਾਲੀ ਥਾਂ ਤੇ ਲਾਈਟ ਹੁੰਦੀ ਹੈ)

ਢਿਲੋਂ : (ਹਸਦੀ ਹੋਈ) ਬੀ ਜੀ, ਆਈ ਐਮ ਟਾਕ ਔਫ਼ ਦੀ ਟਾਊਨ ! ਕੋਈ

ਮਾਮੂਲੀ ਹੈਸੀਅਤ ਨਹੀਂ ਮੇਰੀ। ਮੈਂ ਇੰਡੀਆ ਮੋਟਰਜ਼ ਲਿਮਿਟਿਡ ਦੀ ਜਨਰਲ ਮੈਨੇਜਰ ਬਣ ਗਈ ਹਾਂ। ਐਵਰੀ ਬੌਡੀ ਇਜ਼ ਟਾਕਿੰਗ ਐਬਾਊਟ ਮੀ। ਬਾਕੀ ਤਾਂ ਸਭ ਠੀਕ ਏ ਬੀ ਜੀ, ਪਰ ਲੋਕ ਇਹੋ ਜਿਹੀਆਂ ਗਲਾਂ ਕਿਉਂ ਕਰਦੇ ਨੇ ?

ਬੀ ਜੀ : ਕਿਹੜੀਆਂ ਬੇਟਾ ?

ਢਿਲੋਂ : ਇਹੋ ਕਿ ਮੈਨੂੰ ਜਨਰਲ ਮੈਨੇਜਰ ਇਸ ਲਈ ਬਣਾਇਆ ਗਿਆ ਏ ਕਿਉਂਕਿ ਡੀ. ਜੀ. ਨਾਲ ਮੇਰੇ ਸਬੰਧ ਨੇ। (ਹਸਦੀ ਹੋਈ) ਚਲੋ ਕਰਨ ਦਿਉ ਉਨ੍ਹਾਂ ਨੂੰ ਗਲਾਂ। ਮਰਦ ਹਮੇਸ਼ਾਂ ਇਹੋ ਜਿਹੀਆਂ ਗਲਾਂ ਕਰਦੇ ਰਹੇ ਨੇ। ਵਟ ਏ ਕੋਂਮਪਲੈਕਸ। ਔਰਤ ਜਿਵੇਂ ਸਿਰਫ ਤਾਂ ਹੀ ਤਰੱਕੀ ਕਰਦੀ ਏ ਜਦੋਂ ਉਹ ਕਿਸੇ ਮਰਦ ਨਾਲ ਸਬੰਧ ਕਰ ਲਵੇ। ਫੂਲਿਸ਼ ਆਈਡੀਆ। ਮਰਦ ਆਪਣੀ ਕਾਬਲੀਅਤ ਦੇ ਸਹਾਰੇ ਤਰੱਕੀ ਕਰਦੇ ਨੇ ਤੇ ਔਰਤ... ਨਾਨਸੈਂਸ ! ਕਿਥੇ ਰਹਿਣਾ ਪੈ ਰਿਹਾ ਏ ਔਰਤ ਨੂੰ। ਉਨ੍ਹਾਂ ਲੋਕਾਂ ਵਿਚ ਜੋ ਉਸ ਨੂੰ ਨਾ-ਅਹਿਲ ਤੇ ਬੇਵਕੂਫ ਸਮਝਦੇ ਨੇ। ਸਿਰਫ਼ ਏਨਾਂ ਹੀ ਨਹੀਂ, ਉਸ ਉਤੇ ਹਰ ਤਰ੍ਹਾਂ ਦੇ ਬੇ-ਬੁਨਿਆਦ ਸ਼ਕ ਕੀਤੇ ਜਾਂਦੇ ਨੇ।

(ਡੌਊਨ ਸਟੇਜ ਚਲਣਾ ਸ਼ੁਰੂ ਕਰਦੀ ਹੈ)

ਦੀਜ਼ ਫੂਲਜ਼ ! ਇਹ ਸਮਝਦੇ ਨੇ ਕਿ ਔਰਤ ਆਪਣੀ ਖੂਬਸੂਰਤੀ, ਆਪਣੀ ਜਵਾਨੀ ਦਾ ਸਹਾਰਾ ਲੈ ਕੇ ਕੁਝ ਵੀ ਹਾਸਿਲ ਕਰ ਸਕਦੀ ਏ। ਜਿਵੇਂ ਖੂਬਸੂਰਤੀ ਤੇ ਜਵਾਨੀ ਤੋਂ ਬਿਨਾਂ ਉਸ ਕੋਲ ਕੁਝ ਹੋਰ ਹੁੰਦਾ ਹੀ ਨਹੀਂ।

(ਡੌਊਨ ਸਟੇਜ ਸੈਂਟਰ ਵਿਚ ਖੜੀ ਹੈ। ਲਾਈਟ ਸਿਰਫ਼ ਉਸ ਉਤੇ ਕੇਂਦਰਿਤ ਹੈ। ਲਾਈਟਿੰਗ ਏਰੀਆ ਵਿਚ ਇਕ ਲੜਕਾ ਆਉਂਦਾ ਹੈ)

ਲੜਕਾ : ਰਾਜ, ਕੌਨਗ੍ਰੈਚੂਲੇਸ਼ਨਜ਼। ਤੂੰ ਸਟੂਡੈਂਟਸ ਯੂਨੀਅਨ ਦੀ ਪ੍ਰੈਜ਼ੀਡੈਂਟ ਚੁਣੀ ਗਈ ਏਂ।

ਢਿਲੋਂ : ਥੈਂਕ ਯੂ, ਸਭ ਤੁਹਾਡੇ ਜਿਹੇ ਦੋਸਤਾਂ ਦੀ ਬਦੌਲਤ ਏ। ਨਹੀਂ ਤਾਂ ਮੇਰੇ ਵਿਚ ਕਿਹੜੀ ਐਸੀ ਕਾਬਲੀਅਤ ਏ ਜੋ ਹੋਰਾਂ ਵਿਚ ਨਹੀਂ।

ਲੜਕਾ : ਯੂ ਆਰ ਗਰੇਟ, ਯੂ ਆਰ ਅਵਰ ਲੀਡਰ। ਤੇਰਾ ਮੁਕਾਬਲਾ ਕੌਣ ਕਰ ਸਕਦਾ ਏ। ਜਦੋਂ ਤੂੰ ਭਾਸ਼ਨ ਦਿੰਦੀ ਏਂ ਰਾਜ, ਤਾਂ ਸਾਰੇ ਕਾਲਜ ਦੇ ਕੁੜੀਆਂ ਮੁੰਡੇ ਕੀਲ ਕੇ ਰਖ ਦਿੰਦੀ ਏਂ। ਯੂ ਆਰ ਏ ਫ਼ਸਟ ਰੇਟ ਸਪੀਕਰ।

ਢਿਲੋਂ : ਐਵੇਂ ਮੈਨੂੰ ਬਹੁਤੀ ਫੂਕ ਨਾ ਛਕਾ।

ਲੜਕਾ : ਨੋ ਫੂਕ। ਮੈਂ ਠੀਕ ਗਲ ਕਰ ਰਿਹਾ ਹਾਂ। ਮੈਂ ਸਾਰੇ ਸਟੂਡੈਂਟਸ ਦੀਆਂ ਫ਼ੀਲਿੰਗਜ਼ ਤੁਹਾਡੇ ਸਾਹਮਣੇ ਐਕਸਪਰੇਸ ਕਰ ਰਿਹਾਂ।

ਢਿਲੋਂ : ਮੈਂ ਬੜੀ ਖੁਸ਼ ਹਾਂ। ਤੁਸੀਂ ਲੋਕ ਮੈਨੂੰ ਪ੍ਰੈਜ਼ੀਡੈਂਟ ਬਣਨ ਦੇ ਕਾਬਿਲ ਸਮਝਦੇ ਹੋ, ਇਸ ਤੋਂ ਵਡੀ ਮਾਣ ਵਾਲੀ ਗਲ ਮੇਰੇ ਲਈ ਕੀ ਹੋ ਸਕਦੀ

ਏ। ਆਈ ਐਮ ਵੈਰੀ ਹੈਪੀ।

(ਲਾਈਟ ਬੁਝ ਕੇ ਪਹਿਲਾਂ ਵਾਲੀ ਥਾਂ ਤੇ ਹੋ ਜਾਂਦੀ ਹੈ। ਲੜਕਾ ਗਾਇਬ ਹੋ ਜਾਂਦਾ ਹੈ। ਹੁਣ ਬੀ ਜੀ ਮੌਜੂਦ ਹਨ)।

ਢਿਲੋਂ : ਯਾਦ ਏ ਨਾ ਬੀ ਜੀ, ਜਦੋਂ ਮੈਂ ਯੂਨੀਅਨ ਦੀ ਪ੍ਰੈਜ਼ੀਡੈਂਟ ਚੁਣੀ ਗਈ ਸਾਂ। ਉਦੋਂ ਵੀ ਕਈ ਲੜਕੇ ਖੁਸ਼ ਨਹੀਂ ਸਨ। ਪਤਾ ਜੇ ਉਹ ਕਿਉਂ ਖੁਸ਼ ਨਹੀਂ ਸਨ ? (ਹਸਦੀ ਹੈ) ਆਖ਼ਰ ਮਰਦ ਸਨ। ਉਨ੍ਹਾਂ ਕੋਲੋਂ ਬਰਦਾਸ਼ਤ ਨਹੀਂ ਸੀ ਹੋ ਰਿਹਾ। ਉਹ ਮੈਨੂੰ ਆਪਣੇ ਨਾਲੋਂ ਵਧ ਲਾਇਕ ਕਿਵੇਂ ਮੰਨਦੇ। ਹੋਰ ਉਨ੍ਹਾਂ ਕੋਲ ਕੋਈ ਗਲ ਨਹੀਂ ਸੀ। ਬਸ ਉਹੋ ਗਲ ਸੀ ਜੋ ਮਰਦ ਹਮੇਸ਼ਾ ਕਰਦੇ ਨੇ। (ਹਸਦੀ ਹੋਈ) ਵੰਡਰਫੁਲ ! ਕਿਆ ਦਿਮਾਗ਼ ਪਾਇਆ ਏ ਇਨ੍ਹਾਂ ਲੋਕਾਂ ਨੇ।

(ਡੌਊਨ ਸਟੇਜ ਲੈਫ਼ਟ ਤੇ ਲਾਈਟ ਕੇਂਦਰਿਤ ਹੁੰਦੀ ਹੈ। ਉਥੇ ਦੋ ਲੜਕੇ ਖੜੇ ਗਲਾਂ ਕਰ ਰਹੇ ਹਨ)

ਪਹਿਲਾ ਮੁੰਡਾ : ਐਵੇਂ ਨਹੀਂ ਈਲੈਕਸ਼ਨ ਜਿਤ ਗਈ। ਸਾਰੇ ਲੀਡਰ ਮੁੰਡੇ ਇਹਨੇ ਕਾਬੂ ਕਰ ਲਏ ਸਨ।

ਦੂਜਾ ਮੁੰਡਾ : ਯਾਰ, ਸਾਨੂੰ ਤਾਂ ਇਹਨੇ ਕਾਬੂ ਨਹੀਂ ਕੀਤਾ।

ਪਹਿਲਾ ਮੁੰਡਾ : ਤੂੰ ਲੀਡਰ ਹੁੰਦਾ ਤਾਂ ਤੂੰ ਵੀ ਵਗਦੇ ਦਰਿਆ ਵਿਚ ਡੁਬਕੀ ਲਾ ਲੈਣੀ ਸੀ।

ਦੂਜਾ ਮੁੰਡਾ : ਹਰੀਸ਼ ਨਾਲ ਤਾਂ ਬੜੇ ਸਿਨਮੇ ਵੇਖਦੀ ਰਹੀ ਏ।

ਪਹਿਲਾ ਮੁੰਡਾ : ਰਾਤ ਦਿਨ ਇਕ ਵੀ ਤਾਂ ਕੀਤਾ ਏ ਉਹਨੇ ਇਸਨੂੰ ਜਿਤਾਣ ਵਾਸਤੇ।

ਦੂਜਾ ਮੁੰਡਾ : ਮੁਕੇਸ਼ ਨੂੰ ਵੀ ਉਲੂ ਬਣਾਉਂਦੀ ਰਹੀ ਏ।

ਪਹਿਲਾ ਮੁੰਡਾ : ਬੜੀ ਚਾਲਾਕ ਏ। ਮੁਕੇਸ਼ ਵਰਗੇ ਉਲੂਆਂ ਦੇ ਸਹਾਰੇ ਤਾਂ ਜਿਤੀ ਏ।

ਦੂਜਾ ਮੁੰਡਾ : ਇਹਦਾ ਮਤਲਬ ਏ ਕਿ ਸਾਡੀ ਕਾਲਜ ਯੂਨੀਅਨ ਦੀ ਪਰਧਾਨ ਹਮੇਸ਼ਾ ਕੋਈ ਸੋਹਣੀ ਕੁੜੀ ਹੀ ਚੁਣੀ ਜਾਏਗੀ।

ਪਹਿਲਾ ਮੁੰਡਾ : ਹਾਲਾਤ ਤਾਂ ਕੁਝ ਐਸੇ ਹੀ ਨੇ।

ਦੂਜਾ ਮੁੰਡਾ : ਪਰਧਾਨ ਤਾਂ ਚੁਣੀ ਗਈ ਏ ਪਰ ਕਰੇਗੀ ਕੀ ?

ਪਹਿਲਾ ਮੁੰਡਾ : ਕਰੇਗੀ ਉਹੋ ਜੋ ਪਰਧਾਨ ਕਰਦੇ ਨੇ।

ਦੂਜਾ ਮੁੰਡਾ : ਕੋਈ ਸਿਆਣਪ ਵੀ ਤਾਂ ਹੋਣੀ ਚਾਹੀਦੀ ਏ। ਯੂਨੀਅਨ ਦਾ ਭਠਾ ਬਹਿ ਜਾਏਗਾ। ਕਮਜ਼ੋਰ ਤੇ ਬੇਅਕਲ ਔਰਤ ਤਾਂ ਕੁਝ ਵੀ ਨਹੀਂ ਕਰ ਸਕੇਗੀ।

ਪਹਿਲਾ ਮੁੰਡਾ : ਬਸ ਅਥਾਰੇਟੀਜ਼ ਨਾਲ ਰਲ ਜਾਵੇਗੀ ਤੇ ਯੂਨੀਅਨ ਨੂੰ ਹੋਰ ਕਮਜ਼ੋਰ ਕਰੇਗੀ।

ਦੂਜਾ ਮੁੰਡਾ : ਯੂਨੀਅਨ ਤਾਂ ਹੁਣ ਬੰਦ ਹੋਈ ਸਮਝੋ।

ਪਹਿਲਾ ਮੁੰਡਾ : ਹੁਣ ਯੂਨੀਅਨ ਵਿਚ ਕੀ ਰਹਿ ਗਿਆ ਏ।

ਦੂਜਾ ਮੁੰਡਾ : ਹਰੀਸ਼ ਤੇ ਮੁਕੇਸ਼ ਨੂੰ ਜੁਤੀਆਂ ਮਾਰੋ ਜਿਨ੍ਹਾਂ ਨੇ ਇਕ ਘਟੀਆ ਜਿਹੀ ਡਫ਼ਰ ਕੁੜੀ ਨੂੰ ਪਰਧਾਨ ਬਣਵਾ ਦਿਤਾ ਏ।

ਪਹਿਲਾ ਮੁੰਡਾ : ਹੁਣ ਕੌਣ ਉਨ੍ਹਾਂ ਨੂੰ ਜੁਤੀਆਂ ਮਾਰ ਸਕਦਾ ਏ ਜਨਾਬ। ਉਨ੍ਹਾਂ ਦੇ ਹਥ

ਤਾਂ ਤਾਕਤ ਆ ਗਈ ਏ ।

ਦੂਜਾ ਮੁੰਡਾ : ਹੁਣ ਫਿਰ ਆਪਣੇ ਆਪ ਨੂੰ ਜੁਤੀਆਂ ਮਾਰੀਏ ?

ਪਹਿਲਾ ਮੁੰਡਾ : ਹਾਂ, ਇਹੋ ਹੋ ਸਕਦਾ ਏ ।

ਦੂਜਾ ਮੁੰਡਾ : ਪਰਧਾਨ ਤਾਂ ਬਣ ਗਈ ਏ, ਹੁਣ ਰਾਜ ਨਾਲ ਹੀ ਜ਼ਰਾ ਨੇੜਤਾ ਵਧਾਈਏ ।

ਪਹਿਲਾ ਮੁੰਡਾ : ਅਸੀਂ ਤਾਂ ਵਧਾਉਣ ਨੂੰ ਤਿਆਰ ਹਾਂ ਪਰ ਉਹਦੇ ਵਲੋਂ ਵੀ ਤਾਂ ਕੋਈ ਹੌਸਲਾ ਅਫ਼ਜ਼ਾਈ ਹੋਵੇ ।

ਦੂਜਾ ਮੁੰਡਾ : ਫਿਕਰ ਨਾ ਕਰ । ਨੇੜਤਾ ਵਧਾਉਣ ਦਾ ਇਹੋ ਤਰੀਕਾ ਏ । ਦਬ ਬਦਨਾਮੀ ਕਰੀਏ ਉਹਦੀ । ਆਪੇ ਸਾਡੇ ਚਰਨ ਫੜੇਗੀ ।

ਪਹਿਲਾ ਮੁੰਡਾ : ਚਰਨ ਫੜੇਗੀ ਕਿ ਜੁਤੀ.........।

ਦੂਜਾ ਮੁੰਡਾ : ਏਨਾ ਕੁ ਤਾਂ ਰਿਸਕ ਹੁੰਦਾ ਈ ਏ ।

(ਫਿਰ ਲਾਈਟ ਬੁਝ ਕੇ ਪਹਿਲਾਂ ਵਾਲੀ ਥਾਂ ਲਿਟ ਹੋ ਜਾਂਦੀ ਹੈ)

ਢਿਲੋਂ : ਬੀ ਜੀ, ਉਨ੍ਹਾਂ ਮੁੰਡਿਆਂ ਨੇ ਰਜ ਕੇ ਮੇਰੀ ਬਦਨਾਮੀ ਕੀਤੀ । ਏਦਾਂ ਦੀ ਬਦਨਾਮੀ ਹੀ ਮੇਰੀ ਐਵਰਗਰੀਨ ਥੀਏਟਰੀਕਲ ਕਲੱਬ ਦੇ ਮੈਂਬਰਾਂ ਨੇ ਕੀਤੀ ਸੀ, ਜਦੋਂ ਮੈਨੂੰ ਕਲੱਬ ਦੇ ਡਾਇਰੈਕਟਰ ਵਿਨੋਦ ਕੁਮਾਰ ਨੇ ਇਕ ਨਾਟਕ ਵਿਚ ਹੀਰੋਇਨ ਦਾ ਰੋਲ ਦੇ ਦਿਤਾ ਸੀ ।

ਬੀ ਜੀ : ਕਿਉਂ, ਉਹਨਾਂ ਨੂੰ ਕੀ ਔਖ ਸੀ ?

ਢਿਲੋਂ : ਬਸ ਉਹੋ ਔਖ ਜੋ ਮਰਦਾਂ ਨੂੰ ਬੜੀ ਛੇਤੀ ਹੋ ਜਾਂਦਾ ਏ । ਉਨ੍ਹਾਂ ਨੂੰ ਇਹੋ ਲਗਾ ਕਿ ਮੈਂ ਹੀਰੋਇਨ ਆਪਣੇ ਟੇਲੈਂਟ ਕਰਕੇ ਨਹੀਂ ਲਈ ਗਈ, ਸਗੋਂ ਡਾਇਰੈਕਟਰ ਵਿਨੋਦ ਕੁਮਾਰ ਨੇ ਮੈਨੂੰ ਸੋਹਣੀ ਕੁੜੀ ਵੇਖ ਕੇ ਹੀਰੋਇਨ ਚੁਣ ਲਿਆ ਹੈ । ਜਦ ਨਾਟਕ ਸਟੇਜ ਤੇ ਖੇਡਿਆ ਗਿਆ ਤਾਂ ਮੇਰਾ ਰੋਲ ਵੇਖ ਕੇ ਉਨ੍ਹਾਂ ਦੀ ਕੁਝ ਜ਼ਬਾਨ ਬੰਦ ਹੋਈ । ਪਰ ਫਿਰ ਵੀ ਕਿੰਨੀ ਦੇਰ ਤਕ ਉਹ ਵਿਨੋਦ ਨਾਲ ਮੇਰੀਆਂ ਕਹਾਣੀਆਂ ਜੋੜਦੇ ਰਹੇ । ਪਤਾ ਨਹੀਂ ਇਨ੍ਹਾਂ ਲੋਕਾਂ ਨੂੰ ਸਕੈਂਡਲ ਬਣਾਉਣ ਵਿਚ ਕੀ ਸੁਆਦ ਆਉਂਦਾ ਏ । ਤੇ ਫਿਰ ਬੀ ਜੀ, ਜਦੋਂ ਮੇਰੇ ਆਰਟੀਕਲ ਅਖਬਾਰਾਂ ਵਿਚ ਛਪਣੇ ਸ਼ੁਰੂ ਹੋਏ :

(ਡਾਉਨ ਸਟੇਜ ਲੈਫ਼ਟ ਤੇ ਨਿਕਾ ਜਿਹਾ ਏਰੀਆ ਲਿਟ ਹੁੰਦਾ ਹੈ)

ਪਹਿਲਾ ਵਿ: : ਵਾਹ ਬਈ, ਖ਼ੂਬਸੂਰਤੀ ਦੀ ਇਸ ਦੁਨੀਆਂ ਵਿਚ ਬਹੁਤ ਕਦਰ ਏ । ਇਹ ਅਖਬਾਰਾਂ ਦੇ ਐਡੀਟਰ ਵੀ ਖ਼ੂਬਸੂਰਤ ਸ਼ਕਲ ਵੇਖ ਕੇ ਆਰਟੀਕਲ ਛਾਪ ਦਿੰਦੇ ਨੇ ।

ਦੂਜਾ ਵਿ: : ਮੈਂ ਤੇਰੀ ਗਲ ਸਮਝ ਗਿਆ ਹਾਂ । ਮਿਸ ਰਾਜ ਢਿਲੋਂ ਬਾਰੇ ਗਲ ਕਰ ਰਿਹਾ ਏਂ । ਉਹ ਬੜੀ ਚਾਲਾਕ ਏ ਤੇ ਸੋਹਣੀ ਵੀ ਏ । ਕਿਹੜੇ ਐਡੀਟਰ ਦੀ ਮਜਾਲ ਏ ਕਿ ਉਸ ਦਾ ਆਰਟੀਕਲ ਨਾ ਛਾਪੇ ।

ਪਹਿਲਾ ਵਿ: : ਕੀਮਤ ਵਸੂਲ ਕਰਦੇ ਨੇ ਤਾਂ ਹੀ ਆਰਟੀਕਲ ਛਾਪਦੇ ਨੇ ।

ਦੂਜਾ ਵਿ: : ਅਸੀਂ ਭੇਜਦੇ ਹਾਂ ਤਾਂ ਅਗਲੇ ਦਿਨ ਆਰਟੀਕਲ ਵਾਪਿਸ ਆ ਜਾਂਦਾ ਏ। ਤੇ ਮਿਸ ਢਿਲੋਂ ਦਾ ਇਕ ਆਰਟੀਕਲ ਵੀ ਵਾਪਿਸ ਨਹੀਂ ਆਇਆ।

(ਫਿਰ ਪਹਿਲਾਂ ਵਾਲੀ ਥਾਂ ਲਿਟ ਹੁੰਦੀ ਹੈ)

ਢਿਲੋਂ : ਤੇ ਇਸੇ ਤਰ੍ਹਾਂ ਜਦੋਂ ਮੇਰੀ ਕਿਤਾਬ ਛਪੀ ਤਾਂ ਇਨ੍ਹਾਂ ਲੋਕਾਂ ਨੇ ਇਹੋ ਆਖਿਆ। ਪਬਲਿਸ਼ਿੰਗ ਫ਼ਰਮ ਦਾ ਡਾਇਰੈਕਟਰ ਇਸਨੇ ਫਸਾ ਲਿਆ ਏ ਇਸੇ ਲਈ ਮਿਸ ਰਾਜ ਢਿਲੋਂ ਦੀ ਕਿਤਾਬ ਛਪ ਗਈ ਏ। ਬਈ ਕਮਾਲ ਏ। ਉਨ੍ਹਾਂ ਦੇ ਭਾਣੇ ਮੈਨੂੰ ਕਿਤਾਬ ਲਿਖਣੀ ਤਾਂ ਆਉਂਦੀ ਨਹੀਂ, ਸਿਰਫ਼ ਡਾਇਰੈਕਟਰ ਨੂੰ ਫਸਾਉਣਾ ਹੀ ਆਉਂਦਾ ਏ। ਕਿਤਾਬ ਸ਼ਾਇਦ ਮੇਰੇ ਨਾਲੋਂ ਕਈ ਗੁਣਾ ਚੰਗੀ ਇਹ ਸ਼ਰੀਫ਼ ਲੋਕ ਲਿਖ ਸਕਦੇ ਨੇ। ਵਿਚਾਰੇ ਮਰਦ ਹੋਣ ਕਰਕੇ ਮਾਰੇ ਗਏ ਨੇ। ਪੂਅਰ ਪੀਪਲ। ਮੈਨੂੰ ਇਨ੍ਹਾਂ ਲੋਕਾਂ ਤੇ ਬਹੁਤ ਤਰਸ ਆਉਂਦਾ ਏ। ਹੈ ਨਾ ਬੀ ਜੀ!

ਬੀ ਜੀ : ਮੈਨੂੰ ਤੇਰੀਆਂ ਗਲਾਂ ਦੀ ਕੋਈ ਖਾਸ ਸਮਝ ਨਹੀਂ ਆਉਂਦੀ।

ਢਿਲੋਂ : ਤੁਸੀਂ ਤਾਂ ਨਹੀਂ ਕਿਧਰੇ ਸਮਝਦੇ ਕਿ ਮੈਂ ਇਹੋ ਜਿਹੇ ਕੰਮ ਹੀ ਕਰਦੀ ਹਾਂ।

ਬੀ ਜੀ : ਮੈਂ ਤੈਨੂੰ ਜਾਣਦੀ ਆਂ ਬੇਟੀ। ਮੈਨੂੰ ਤੇਰੇ ਬਾਰੇ ਕਿਸੇ ਤਰ੍ਹਾਂ ਦੀ ਗਲਤ ਫ਼ਹਿਮੀ ਨਹੀਂ।

ਢਿਲੋਂ : ਫਿਰ ਬੀ ਜੀ, ਯਾਦ ਜੇ, ਜਦੋਂ ਮੈਨੂੰ ਡੀ. ਜੀ. ਨੇ ਡੇਢ ਸੌ ਕੈਂਡੀਡੇਟਸ ਵਿਚੋਂ ਆਪਣੀ ਸਟੈਨੋ ਚੁਣਿਆ ਤਾਂ ਮੇਰੇ ਬਾਰੇ ਕਈ ਕਹਾਣੀਆ ਮਸ਼ਹੂਰ ਹੋਈਆਂ।

(ਡਾਊਨ ਸਟੇਜ ਲੈਫਟ ਦਾ ਏਰੀਆ ਲਿਟ ਹੁੰਦਾ ਹੈ)

ਪਹਿਲਾ ਕ੍ਰਮਚਾਰੀ : ਇਹ ਕੁੜੀ ਕੋਈ ਡੀ. ਜੀ. ਦੀ ਅਜ ਤਾਂ ਵਾਕਿਫ਼ ਨਹੀਂ ਬਣੀ, ਪੁਰਾਣੀ ਵਾਕਿਫ਼ ਏ।

ਦੂਜਾ ਕਰਮਚਾਰੀ : ਸੁਣਿਆ ਏ, ਵਿਆਹ ਤੋਂ ਪਹਿਲਾਂ ਡੀ. ਜੀ. ਦੀ ਇਸ ਨਾਲ ਬਹੁਤ ਨੇੜਤਾ ਸੀ।

ਪਹਿਲਾ : ਇਕ ਤਰ੍ਹਾਂ ਦੀ ਉਹਦੀ ਕੀਪ ਹੀ ਸੀ।

ਦੂਜਾ : ਇਸੇ ਲਈ ਇਸ ਨੂੰ ਸਟੈਨੋ ਰਖ ਲਿਆ ਏ। ਸਟੈਨੋ ਦੀ ਸਟੈਨੋ ਤੇ ਮਹਿਬੂਬ ਦੀ ਮਹਿਬੂਬ।

ਪਹਿਲਾ : ਆਖ਼ਰ ਡੀ. ਜੀ. ਏ ਬਈ। ਕਿਸੇ ਮਹਾਰਾਜੇ ਤੋਂ ਘਟ ਨਹੀਂ। ਚਾਹੇ ਤਾਂ ਪੰਜਾਹ ਇਹੋ ਜਿਹੀਆਂ ਸਟੈਨੋ ਰਖ ਸਕਦਾ ਏ।

ਦੂਜਾ : ਮਿਸ ਰਾਜ ਢਿਲੋਂ ਪੰਜਾਹਾਂ ਵਰਗੀ ਇਕੋ ਹੀ ਏ। ਪੂਰੀ ਬੋਤਲ ਜਿੰਨਾ ਨਸ਼ਾ ਆ ਜਾਂਦਾ ਏ ਉਸ ਦੀਆਂ ਅਖਾਂ ਵਿਚ ਇਕ ਵਾਰ ਵੇਖਣ ਨਾਲ।

ਪਹਿਲਾ : ਡੀ. ਜੀ. ਤਾਂ ਹਰ ਵੇਲੇ ਨਸ਼ੇ ਵਿਚ ਗੜੂੰਦ ਰਹਿੰਦਾ ਹੋਵੇਗਾ।

ਦੂਜਾ : ਉਹ ਵੀ ਕਿਸਮਤ ਵਾਲਾ ਏ ਤੇ ਮਿਸ ਢਿਲੋਂ ਵੀ ਕਿਸਮਤ ਵਾਲੀ ਏ। ਬਦਕਿਸਮਤ ਤਾਂ ਅਸੀਂ ਹਾਂ, ਦੁਨੀਆਂ ਵਿਚ ਧਕੇ ਖਾਣ ਵਾਲੇ।

(ਪਹਿਲਾਂ ਵਾਲੀ ਥਾਂ ਲਿਟ ਹੁੰਦੀ ਹੈ)

ਢਿਲੋਂ : ਤੇ ਹੁਣ ਜਦੋਂ ਮੈਂ ਸਟੈਨੋ ਤੋਂ ਜਨਰਲ ਮੈਨੇਜਰ ਬਣ ਗਈ ਹਾਂ, ਲੋਕ ਬੜੇ ਚਸਕੇ ਲੈ ਲੈ ਕੇ ਗਲਾਂ ਕਰਨਗੇ : ਮਿਸ ਢਿਲੋਂ ਨੂੰ ਡੀ. ਜੀ. ਨੇ ਵਖਰਾ ਮਕਾਨ ਲੈ ਦਿਤਾ ਏ। ਇਕ ਰਾਤ ਉਹ ਆਪਣੀ ਬੀਵੀ ਕੋਲ ਜਾਂਦਾ ਏ ਤੇ ਦੂਜੀ ਰਾਤ ਮਿਸ ਢਿਲੋਂ ਕੋਲ । ਮਿਸ ਢਿਲੋਂ ਤਾਂ ਹੁਣ ਇਕ ਤਰ੍ਹਾਂ ਨਾਲ ਉਸਦੀ ਬੀਵੀ ਹੀ ਬਣ ਗਈ ਏ। ਜੇ ਕਿਧਰੇ ਡੀ. ਜੀ. ਨੇ ਵੀ ਇਨ੍ਹਾਂ ਦਿਨਾਂ ਵਿਚ ਦੋ ਤਿੰਨ ਦਿਨ ਦੀ ਛੁਟੀ ਲਈ ਹੋਈ ਹੁੰਦੀ, ਤਾਂ ਮਸ਼ਹੂਰ ਹੋ ਜਾਣਾ ਸੀ : ਕਸ਼ਮੀਰ ਵਿਚ ਹਨੀਮੂਨ ਮਨਾਇਆ ਜਾ ਰਿਹਾ ਏ। ਇਹ ਹਾਲ ਜੇ ਬੀ ਜੀ ਸਾਡੇ ਲੋਕਾਂ ਦਾ ।

ਬੀ ਜੀ : ਤੂੰ ਤਾਂ ਬੇਟੀ ਨੌਕਰੀ ਕਰਦੀ ਏਂ, ਲੋਕਾਂ ਵਿਚ ਘੁੰਮਦੀ ਫਿਰਦੀ ਏਂ, ਜਿਸ ਕਰਕੇ ਲੋਕਾਂ ਨੂੰ ਗਲਾਂ ਕਰਨ ਦਾ ਮੌਕਾ ਮਿਲਦਾ ਏ। ਜਦੋਂ ਮੈਂ ਜਵਾਨ ਸਾਂ, ਘਰ ਬੈਠਿਆਂ ਦੀਆਂ ਵੀ ਲੋਕੀ ਗਲਾਂ ਕਰਨ ਲਗ ਪਏ ਸਨ ।

ਢਿਲੋਂ : ਬੀ ਜੀ ਤੁਸੀਂ ਤਾਂ ਜਵਾਨੀ ਵੇਲੇ ਬਹੁਤ ਹੀ ਸੋਹਣੇ ਹੋਵੋਗੇ ।

ਬੀ ਜੀ : ਛਡ ਉਨ੍ਹਾਂ ਗਲਾਂ ਨੂੰ ! (ਲੰਮਾ ਸਾਹ ਲੈਂਦੀ ਏ)।

ਢਿਲੋਂ : ਬੜਾ ਵਡਾ ਹੌਕਾ ਭਰਿਆ ਜੇ । ਕੋਈ ਖਾਸ ਗਲ ਯਾਦ ਆਈ ਏ ।

ਬੀ ਜੀ : ਬੜੀਆਂ ਗਲਾਂ ਨੇ । ਹੁਣ ਕੀ ਲੈਣਾ ਏ ਉਨ੍ਹਾਂ ਵਿਚੋਂ ।

ਢਿਲੋਂ : ਗਲਾਂ ਤਾਂ ਹੋਣਗੀਆਂ ਹੀ । ਆਖ਼ਰ ਮੇਰੇ ਬੀ ਜੀ ਹੋ ਤੁਸੀਂ । ਪਰ ਬੀ ਜੀ, ਮੈਂ ਤਾਂ ਤੁਹਾਡੇ ਕੋਲੋਂ ਵਿਰਸੇ ਵਿਚ ਕੁਝ ਵੀ ਨਹੀਂ ਲਿਆ । ਮੈਂ ਹਾਲਾਂ ਤੱਕ ਕਿਸੇ ਨੂੰ ਪਿਆਰ ਕਰਨ ਦੀ ਜੁਰੱਤ ਵੀ ਨਹੀਂ ਕਰ ਸਕੀ ।

ਬੀ ਜੀ : ਤਾਹੀਓਂ ਤਾਂ ਮੈਂ ਹੈਰਾਨ ਹਾਂ ।

ਢਿਲੋਂ : ਤੁਸੀਂ ਤਾਂ ਜ਼ਰੂਰ ਪਿਆਰ ਕੀਤਾ ਹੋਵੇਗਾ ?

ਬੀ ਜੀ : ਕਿਹੋ ਜਿਹੀਆਂ ਗਲਾਂ ਕਰਦੀ ਏਂ ।

ਢਿਲੋਂ : ਦਸੋ ਨਾ, ਪਿਆਰ ਕੀਤਾ ਕਿ ਨਹੀਂ ਤੁਸੀਂ ?

ਬੀ ਜੀ : ਨਹੀਂ !

ਢਿਲੋਂ : ਝੂਠ ! ਇਸ ਉਮਰ ਵਿਚ ਵੀ ਪਿਆਰ ਦਾ ਲਫ਼ਜ਼ ਸੁਣ ਕੇ ਤੁਹਾਡਾ ਚਿਹਰਾ ਸ਼ਰਮ ਨਾਲ ਲਾਲ ਸੂਹਾ ਹੋ ਗਿਆ ਏ ।

ਬੀ ਜੀ : (ਹਸਦੀ ਹੋਈ) ਤੈਨੂੰ ਮੇਰੇ ਚਿਹਰੇ ਵਿਚੋਂ ਆਪਣਾ ਚਿਹਰਾ ਦਿਸ ਰਿਹਾ ਏ ਬੇਟੀ ।

ਢਿਲੋਂ : ਮੇਰਾ ਚਿਹਰਾ ਕਿਥੇ ਲਾਲ ਸੂਹਾ ਏ । ਇਸ ਚਿਹਰੇ ਤੇ ਤਾਂ ਜ਼ਰਾ ਵੀ ਰੌਣਕ ਨਹੀਂ । ਸਟੈਨੋ ਹੀ ਚੰਗੀ ਸਾਂ । ਇਹ ਜਨਰਲ ਮੈਨੇਜਰੀ ਕਿਵੇਂ ਚਲਾਵਾਂਗੀ । ਬਖਸ਼ੀ ਦੇ ਬੰਦਿਆਂ ਨਾਲ ਫ਼ਰਮ ਭਰੀ ਹੋਈ ਏ । ਉਹ ਮੈਨੂੰ ਕਿਥੇ ਜੀਉਣ ਦੇਣਗੇ ।

ਬੀ ਜੀ : ਲੋਕ ਕੁਰਸੀ ਨੂੰ ਸਲਾਮਾਂ ਕਰਦੇ ਨੇ ਬੇਟੀ !

ਢਿਲੋਂ : ਕੁਰਸੀ ਨੂੰ ਸਲਾਮਾਂ । ਹਾਂ ਬੀ ਜੀ, ਤੁਹਾਡੀ ਗਲ ਠੀਕ ਏ । ਉਹੋ ਗਾਲ੍ਹਾਂ ਕਢਣ ਵਾਲੇ ਲੋਕ ਮੇਰੇ ਬੰਬਈ ਪਹੁੰਚਣ ਤੇ ਖੁਸ਼ਾਮਦਾਂ ਕਰਨ ਲਈ

ਪਹੁੰਚ ਜਾਣਗੇ ।

ਖੁਸ਼ਾਮਦੀ (ਲਾਈਟ ਡੌਊਨ ਸਟੇਜ ਰਾਈਟ ਕਾਰਨਰ ਤੇ ਕੇਂਦਰਿਤ ਹੁੰਦੀ ਹੈ)

ਨੰਬਰ ਇਕ : ਇਹ ਬੜਾ ਚੰਗਾ ਹੋਇਐ ਮੈਡਮ ਕਿ ਤੁਸੀਂ ਜਨਰਲ ਮੈਨੇਜਰ ਬਣ ਗਏ ਹੋ । ਪਹਿਲੇ ਜੀ ਐਮ ਨੇ ਤਾਂ ਫ਼ਰਮ ਦਾ ਬੇੜਾ ਗਰਕ ਕਰ ਦਿਤਾ ਸੀ ।

ਨੰਬਰ ਦੋ : ਤੁਹਾਡੇ ਜਿਹਾ ਈਮਾਨਦਾਰ ਤੇ ਉਚੇ ਆਚਰਣ ਵਾਲਾ ਵਿਅੱਕਤੀ ਹੀ ਇਸ ਕੁਰਸੀ ਦੇ ਕਾਬਿਲ ਸੀ ।

ਨੰਬਰ ਤਿੰਨ : ਦੋ ਤਿੰਨ ਬੰਦੇ ਐਸੇ ਹੈ ਨੇ ਜੋ ਤੁਹਾਡੇ ਜੀ. ਐਮ. ਬਣਨ ਤੇ ਖੁਸ਼ ਨਹੀਂ । ਪਰ ਫਿਕਰ ਵਾਲੀ ਗਲ ਨਹੀਂ, ਉਨ੍ਹਾਂ ਨੂੰ ਠੀਕ ਕਰ ਲਵਾਂਗੇ ।

ਨੰਬਰ ਇਕ : ਕਿਸੇ ਦੀ ਮਜਾਲ ਨਹੀਂ ਕਿ ਕੋਈ ਗੜ ਬੜ ਕਰੇ ।

ਨੰਬਰ ਦੋ : ਜਦੋਂ ਦੀ ਇਹ ਫ਼ਰਮ ਹੋਂਦ ਵਿਚ ਆਈ ਏ, ਤੁਹਾਡੀ ਕ੍ਰਿਪਾ ਨਾਲ ਅਸੀਂ ਇਸ ਦੀ ਬਿਹਤਰੀ ਲਈ ਰਾਤ ਦਿਨ ਕੰਮ ਕਰ ਰਹੇ ਹਾਂ । ਸਾਡੇ ਕੋਲੋਂ ਤੁਸੀਂ ਕੋਈ ਵੀ ਕੰਮ ਲੈ ਸਕਦੇ ਹੋ ।

ਨੰਬਰ ਤਿੰਨ : ਅਸੀਂ ਤੁਹਾਡੇ ਫਰਮਾਂਬਰਦਾਰ ਬਣ ਕੇ ਰਹਾਂਗੇ । ਸਾਡੀ ਜ਼ਿੰਦਗੀ ਦਾ ਮਕਸਦ ਹੀ ਤੁਹਾਡੀ ਸੇਵਾ ਕਰਨਾ ਏਂ ।

ਨੰਬਰ ਇਕ : ਜਦੋਂ ਵੀ ਯਾਦ ਕਰੋਗੇ, ਹਾਜ਼ਰ ਹੋ ਜਾਵਾਂਗੇ । ਹਨੇਰੇ ਸਵੇਰੇ ਜਿਸ ਵੇਲੇ ਵੀ ਹੁਕਮ ਕਰੋਗੇ ।

ਨੰਬਰ ਦੋ : ਜ਼ਰਾ ਉਨ੍ਹਾਂ ਲੋਕਾਂ ਤੋਂ ਚੇਕੰਨੇ ਰਹਿਣਾ । ਲੁਕ ਕੇ ਵਾਰ ਕਰਨ ਵਾਲੇ ਨੇ ।

ਨੰਬਰ ਤਿੰਨ : ਚਿੰਤਾ ਵਾਲੀ ਕੋਈ ਗਲ ਨਹੀਂ, ਅਸੀਂ ਉਨ੍ਹਾਂ ਦੀ ਖਬਰ ਦਿੰਦੇ ਰਹਾਂਗੇ । (ਡੌਊਨ ਸਟੇਜ ਰਾਈਟ)

ਇੰਜੀਨੀਅਰ : ਐਵੇਂ ਭੋਲੇ ਨਾ ਬਣੋ ਮੈਡਮ । ਤੁਸੀਂ ਜਾਣਦੇ ਹੀ ਨਹੀਂ ਤੇ ਤੁਹਾਡੇ ਘਰ ਆਪੇ ਲੋਕ ਹਜ਼ਾਰਾਂ ਰੁਪਏ ਦੇ ਤੋਹਫ਼ੇ ਰਖ ਗਏ ਨੇ ।

ਢਿਲੋਂ : ਮੈਂ ਠੀਕ ਕਹਿ ਰਹੀ ਹਾਂ । ਮੈਂ ਬਿਲਕੁਲ ਨਹੀਂ ਜਾਣਦੀ । ਮੈਨੂੰ ਐਵੇਂ ਬਦਨਾਮ ਕਰਨ ਲਈ ਇਹ ਸ਼ਰਾਰਤ ਕੀਤੀ ਗਈ ਏ ।

ਇੰਜੀਨੀਅਰ : ਬਖਸ਼ੀ ਸਾਹਿਬ ਤੇ ਵੀ ਇਹੋ ਜਿਹੇ ਹੀ ਚਾਰਜਿਜ਼ ਸਨ ਜਿਨ੍ਹਾਂ ਕਰਕੇ ਉਨ੍ਹਾਂ ਨੂੰ ਨੌਕਰੀ ਤੋਂ ਕਢਿਆ ਗਿਆ ਏ । ਤੁਸੀਂ ਉਨ੍ਹਾਂ ਨੂੰ ਕਢਵਾਉਣ ਵਿਚ ਤਾਂ ਅਥਾਰੇਟੀਜ਼ ਦੀ ਮੱਦਦ ਕੀਤੀ ਏ ਤੇ ਆਪ ਲੋਕਾਂ ਕੋਲੋਂ ਤੋਹਫ਼ੇ ਕਬੂਲ ਕਰ ਰਹੇ ਹੋ ।

ਢਿਲੋਂ : ਬਹੁਤੇ ਸਿਆਣੇ ਨਾ ਬਣੋ ਮਿਸਟਰ । ਬਖਸ਼ੀ ਸਾਹਿਬ ਨਾਲ ਦੋਸਤੀ ਨਿਭਾਉਣ ਦਾ ਤੁਹਾਡਾ ਇਹ ਢੰਗ ਬਹੁਤ ਘਟੀਆ ਏ । ਜਾਓ ਪੋਲੀਸ ਕੋਲ ਰੀਪੋਰਟ ਕਰ ਦਿਉ । ਮੈਂ ਈਮਾਨਦਾਰ ਹਾਂ ਇਸ ਲਈ ਕਿਸੇ ਕੋਲੋਂ ਨਹੀਂ ਡਰਦੀ ।

ਇੰਜੀਨੀਅਰ : ਵੇਖ ਲਵਾਂਗੇ, ਤੁਸੀਂ ਕਦੋਂ ਤਕ ਨਹੀਂ ਡਰਦੇ । ਡੀ. ਜੀ. ਨੂੰ ਵੀ ਰੀਪੋਰਟ ਕਰ ਦਿਤੀ ਗਈ ਏ ਤੇ ਪੋਲੀਸ ਨੂੰ ਵੀ । ਇਸ ਵੇਲੇ ਤੁਹਾਡੇ ਘਰ ਦੀ ਤਲਾਸ਼ੀ ਹੋ ਰਹੀ ਏ ।

ਢਿਲੋਂ : ਆਈ ਕੇਅਰ ਏ ਡੈਮ ! ਯੂ ਗੈਟ ਆਊਟ ਫਰੋਮ ਮਾਈ ਰੂਮ ।

ਇੰਜੀਨੀਅਰ : ਓ.ਕੇ. ਮੈਡਮ ! ਆਈ ਗੋ ।

(ਇੰਜੀਨੀਅਰ ਚਲਾ ਜਾਂਦਾ ਹੈ । ਲਾਈਟਿੰਗ ਏਰੀਆ ਓਨਾ ਹੀ ਹੈ । ਇਕ ਅਖ਼ਬਾਰ ਲਾਈਟਿੰਗ ਏਰੀਏ ਵਿਚ ਕੋਈ ਸੁਟਦਾ ਹੈ । ਢਿਲੋਂ ਚੁਕਦੀ ਹੈ ਤੇ ਪੜ੍ਹਨ ਲਗਦੀ ਹੈ)

ਢਿਲੋਂ : (ਪੜ੍ਹਦੀ ਹੈ) ਇੰਡੀਆ ਮੋਟਰਜ਼ ਲਿਮਿਟਿਡ ਦਾ ਡਾਇਰੈਕਟਰ ਜਨਰਲ ਇਕ ਕੁੜੀ ਦੇ ਚੱਕਰ ਵਿਚ । ਉਸਨੂੰ ਸਟੈਨੋ ਤੋਂ ਜਰਨਲ ਮੈਨੇਜਰ ਬਣਾ ਦਿੱਤਾ । ਇੰਡੀਆ ਮੋਟਰਜ਼ ਲਿਮਿਟਿਡ ਦੇ ਕ੍ਰਮਚਾਰੀਆਂ ਵਿਚ ਬੇਚੈਨੀ । ਫ਼ਰਮ ਬੰਦ ਹੋ ਜਾਣ ਦਾ ਖਤਰਾ । ਹੋਣ ਦਿਉ ਬੰਦ ਇਹ ਫ਼ਰਮ । ਮੈਂ ਕਦੋਂ ਕਿਹਾ ਸੀ ਕਿ ਮੈਨੂੰ ਜਨਰਲ ਮੈਨੇਜਰ ਬਣਾਉ । ਕਿਹੜੀ ਕੁੜੀ ਦੇ ਚੱਕਰ ਵਿਚ.ਏ ਡਾਇਰੈਕਟਰ ਜਨਰਲ ? ਮੈਂ ਉਹ ਕੁੜੀ ਨਹੀਂ । ਉਹ ਮੇਰੇ ਚੱਕਰ ਵਿਚ ਨਹੀਂ । ਮੇਰਾ ਉਸ ਨਾਲ ਕੋਈ ਸੰਬੰਧ ਨਹੀਂ । ਉਹ ਮੇਰਾ ਡਾਇਰੈਕਟਰ ਜਨਰਲ ਏ । ਮੇਰਾ ਬਾਸ ਏ । ਮੇਰਾ ਬਸ ਉਸ ਨਾਲ ਏਨਾ ਹੀ ਵਾਸਤਾ ਏ । ਪਹਿਲਾਂ ਮੈਂ ਉਸਦੀ ਸਟੈਨੋ ਸਾਂ । ਹੁਣ ਜੀ. ਐਮ. ਬਣ ਗਈ ਹਾਂ । ਮੈਨੂੰ ਕਿਉਂ ਜੀ. ਐਮ. ਬਣਾਇਆ ਗਿਆ ਏ, ਇਹ ਮੈਂ ਬਿਲਕੁਲ ਨਹੀਂ ਜਾਣਦੀ । ਮੈਨੂੰ ਇਸ ਕਾਬਿਲ ਸਮਝਿਆ ਗਿਆ ਏ ਜਾਂ ਮੈਨੂੰ ਕੁਝ ਹੋਰ ਸਮਝਿਆ ਗਿਆ ਏ, ਮੈਂ ਬਿਲਕੁਲ ਨਹੀਂ ਜਾਣਦੀ । ਮੈਂ ਕੁਝ ਵੀ ਨਹੀਂ ਜਾਣਦੀ ।

(ਇਕ ਕੁਰਸੀ ਤੇ ਜਾ ਕੇ ਬੈਠਦੀ ਹੈ । ਲਾਈਟ ਉਸਦਾ ਪਿੱਛਾ ਕਰਦੀ ਹੈ । ਉਸਤੇ ਹੀ ਕੇਂਦਰਿਤ ਹੈ । ਕੁਰਸੀ ਤੇ ਸੌਂ ਜਾਂਦੀ ਹੈ। ਲਾਈਟ ਬੁਝਦੀ ਤੇ ਜਗਦੀ ਹੈ । ਬਾਹਰੋਂ ਨਾਅਰਿਆਂ ਦੀ ਆਵਾਜ਼ ਸੁਣਦੀ ਹੈ : ਮਿਸ ਢਿਲੋਂ ਮੁਰਦਾਬਾਦ, ਸਾਡੀਆਂ ਤਨਖਾਹਾਂ ਵਧਾਉ । ਬੇਈਮਾਨ ਜੀ.ਐਮ. ਨੂੰ ਹਟਾਓ । ਮਿਸ ਢਿਲੋਂ ਨਾਅਰੇ ਸੁਣਕੇ ਉਠ ਖੜੀ ਹੁੰਦੀ ਹੈ । ਇਕ ਮੁਲਾਜ਼ਮ ਦਾਖਲ ਹੁੰਦਾ ਹੈ)

ਮੁਲਾਜ਼ਮ : ਮਜ਼ਦੂਰਾਂ ਨੇ ਹੜਤਾਲ ਕਰ ਦਿੱਤੀ ਹੈ ।

ਢਿਲੋਂ : ਕਿਉਂ ?

ਮੁਲਾਜ਼ਮ : ਤਨਖਾਹ ਵਿਚ ਵਾਧਾ ਚਾਹੁੰਦੇ ਨੇ ।

ਢਿਲੋਂ : ਪਰ ਇਸ ਮੰਗ ਲਈ ਹੜਤਾਲ ਕਰਨ ਦੀ ਕੀ ਲੋੜ ਏ । ਮੇਰੇ ਨਾਲ ਆ ਕੇ ਪਹਿਲਾਂ ਗੱਲ ਤਾਂ ਕਰਦੇ ।

ਮੁਲਾਜ਼ਮ : ਗੱਲ ਕਿਵੇਂ ਕਰਦੇ । ਉਹ ਤਾਂ ਬਖਸ਼ੀ ਦੇ ਸਿਖਾਏ ਹੋਏ ਬੰਦੇ ਨੇ । ਐਵੇਂ ਤੁਹਾਨੂੰ ਬਦਨਾਮ ਕਰਨਾ ਚਾਹੁੰਦੇ ਨੇ ।

ਢਿਲੋਂ : (ਹਸਦੀ ਹੋਈ) ਕਰ ਲੈਣ ਦਿਓ । ਮੈਨੂੰ ਕੋਈ ਫ਼ਰਕ ਨਹੀਂ ਪੈਂਦਾ ।

(ਪਹਿਲਾਂ ਵਾਲੀ ਥਾਂ ਤੇ ਲਾਈਟ ਹੁੰਦੀ ਹੈ)

ਢਿਲੋਂ : ਬੀ ਜੀ, ਇਹ ਨੌਕਰੀ ਮੇਰੇ ਕੋਲੋਂ ਨਹੀਂ ਹੋਣੀ ।

**ਬੀ ਜੀ** : ਕੀ ਗੱਲ ਹੈ, ਤੂੰ ਤਾਂ ਬੜੇ ਪਕੇ ਇਰਾਦੇ ਵਾਲੀ ਏਂ ।

**ਢਿਲੋਂ** : ਪਕਾ ਇਰਾਦਾ ਕੀ ਕਰੇਗਾ । ਇਹ ਮਰਦਾਂ ਦੀ ਦੁਨੀਆਂ ਏਂ । ਵੀਹਵੀਂ ਸਦੀ ਦੇ ਪੰਝਤਰਵੇਂ ਸਾਲ ਵਿਚ ਵੀ ਇਹ ਮਰਦਾਂ ਦੀ ਦੁਨੀਆਂ ਏਂ । ਇਸ ਮਰਦਾਂ ਦੇ ਨਾਟਕ ਵਿਚ ਮੈਂ ਪਾਤਰ ਨਹੀਂ ਬਣ ਸਕਦੀ । ਇਹ ਮਰਦ ਮੈਨੂੰ ਕਦੀ ਕਾਮਯਾਬ ਨਹੀਂ ਹੋਣ ਦੇਣਗੇ ।

**ਬੀ ਜੀ** : ਕੋਈ ਕਿਸੇ ਦਾ ਰਾਹ ਨਹੀਂ ਰੋਕ ਸਕਦਾ । ਇਸ ਮਰਦਾਂ ਦੀ ਦੁਨੀਆਂ ਵਿਚ ਐਸੀਆਂ ਔਰਤਾਂ ਵੀ ਪੈਦਾ ਹੋਈਆਂ ਨੇ ਜਿਨ੍ਹਾਂ ਨੇ ਨਾ ਸਿਰਫ਼ ਔਰਤਾਂ ਦੀ ਸਗੋਂ ਮਰਦਾਂ ਦੀ ਕਿਸਮਤ ਵੀ ਬਦਲ ਦਿਤੀ । ਕਮਜ਼ੋਰ ਹੋਣ ਦੀ ਲੋੜ ਨਹੀਂ । ਤੂੰ ਤਾਂ ਦੁਨੀਆ ਨਾਲ ਲੜਨਾ ਜਾਣਦੀ ਏਂ ।

**ਢਿਲੋਂ** : ਇਹ ਹੋਰ ਤਰ੍ਹਾਂ ਦਾ ਕੰਮ ਏ ਬੀ ਜੀ । ਏਨੇ ਮਰਦਾਂ ਵਿਚ ਮੈਂ ਇਕੱਲੀ । ਤੇ ਫਿਰ ਸਾਰੇ ਹੀ ਮਰਦ ਦੁਸ਼ਮਣ ।

**ਬੀ ਜੀ** : ਤੂੰ ਇਕੱਲੀ ਕੀ ਘਟ ਏਂ । ਤੇ ਇਹ ਤੇਰੀ ਗੱਲ ਗਲਤ ਏ ਕਿ ਸਾਰੇ ਹੀ ਮਰਦ ਤੇਰੇ ਦੁਸ਼ਮਣ ਨੇ । ਬਹੁਤ ਸਾਰੇ ਤੇਰੇ ਹਮਦਰਦ ਤੇ ਦੋਸਤ ਵੀ ਹੋਣਗੇ । ਜਿਹੜੇ ਕੁਝ ਬੰਦੇ ਤੇਰੇ ਰਾਹ ਵਿਚ ਰੋੜੇ ਅਟਕਾਉਂਦੇ ਨੇ, ਉਨ੍ਹਾਂ ਦੀ ਜ਼ਰਾ ਪਰਵਾਹ ਨਾ ਕਰ ।

**ਢਿਲੋਂ** : ਤੁਸੀਂ ਮੇਰਾ ਹੌਂਸਲਾ ਵਧਾ ਦਿਤਾ ਏ ਬੀ ਜੀ । ਮੈਂ ਹੁਣ ਕਿਸੇ ਦੀ ਪਰਵਾਹ ਨਹੀਂ ਕਰਾਂਗੀ । ਡਰ ਨਾਂ ਦੀ ਸ਼ੈ ਤੋਂ ਤਾਂ ਮੈਂ ਪਹਿਲਾਂ ਹੀ ਵਾਕਿਫ਼ ਨਹੀਂ ।

(ਡਾਊਨ ਸਟੇਜ ਕੇਂਦਰ ਵਿਚ ਮਿਸ ਢਿਲੋਂ ਖੜੀ ਤਕਰੀਰ ਕਰ ਰਹੀ ਹੈ)

**ਢਿਲੋਂ** : ਮੈਨੂੰ ਬੜਾ ਅਫ਼ਸੋਸ ਹੈ ਕਿ ਬਿਜਲੀ ਦੇ ਸ਼ਾਕ ਨਾਲ ਸਾਡਾ ਇਕ ਹਰਮਨ ਪਿਆਰਾ ਮਜ਼ਦੂਰ ਸਾਡੇ ਕੋਲੋਂ ਵਿਛੜ ਗਿਆ ਹੈ । ਮੈਨੂੰ ਉਸ ਦੇ ਘਰ ਵਾਲਿਆਂ ਨਾਲ ਬਹੁਤ ਹਮਦਰਦੀ ਏ । ਅਸੀਂ ਉਨ੍ਹਾਂ ਦਾ ਇਹ ਭਾਰੀ ਨੁਕਸਾਨ ਕਿਸੇ ਤਰ੍ਹਾਂ ਵੀ ਨਹੀਂ ਪੂਰਾ ਕਰ ਸਕਦੇ ਪਰ ਇਕ ਤੁਛ ਜਿਹੀ ਰਕਮ ਅਸੀਂ ਉਨ੍ਹਾਂ ਨੂੰ ਡੀ. ਜੀ. ਸਾਹਿਬ ਵਲੋਂ ਭੇਟਾ ਕਰ ਰਹੇ ਹਾਂ । ਇਹ ਰਕਮ ਸਿਰਫ਼ ਪੰਜਾਹ ਹਜ਼ਾਰ ਹੈ ।

(ਤਾੜੀਆਂ ਦੀ ਆਵਾਜ਼ । ਮਿਸ ਰਾਜ ਢਿਲੋਂ ਜ਼ਿੰਦਾਬਾਦ ਦੇ ਨਾਅਰੇ)

ਮੈਨੂੰ ਜ਼ਿੰਦਾਬਾਦ ਦੇ ਨਾਅਰਿਆਂ ਦੀ ਲੋੜ ਨਹੀਂ, ਸਿਰਫ਼ ਤੁਹਾਡੀ ਮਿਲ-ਵਰਤਨ ਦੀ ਲੋੜ ਏ । ਮੈਂ ਤੁਹਾਨੂੰ ਸਿਰਫ਼ ਇਹ ਕਹਿਣਾ ਚਾਹੁੰਦੀ ਹਾਂ ਕਿ ਮੈਂ ਓਨੀ ਬੁਰੀ ਨਹੀਂ ਜਿੰਨੀ ਤੁਸੀਂ ਸਮਝਦੇ ਹੋ । ਜੇ ਬੁਰੀ ਵੀ ਹਾਂ ਤਾਂ ਤੁਸੀਂ ਆਪ ਮੇਰੇ ਬਾਰੇ ਇਹ ਰਾਏ ਬਣਾਉ । ਕਿਸੇ ਹੋਰ ਦੀ ਗਲ ਨਾ ਸੁਣੋ । ਤੁਹਾਡੀਆਂ ਤਨਖਾਹਾਂ ਵਿਚ ਵਾਧਾ ਕਰਵਾਉਣ ਦੀ ਮੈਂ ਕੋਸ਼ਿਸ਼ ਕਰ ਰਹੀ ਹਾਂ ।

(ਲਾਈਟ ਬੁਝਦੀ ਹੈ ਤੇ ਫਿਰ ਇਕ ਸੈਕੰਡ ਪਿਛੋਂ ਹੀ ਇਕ ਨੁਕਰ ਵਿਚ

ਲਾਈਟ ਹੁੰਦੀ ਹੈ। ਆਫ਼ਿਸ ਟੇਬਲ ਤੇ ਫਾਈਲਾਂ ਹਨ, ਟੈਲੀਫੋਨ ਹੈ ਤੇ ਹੋਰ ਚੀਜ਼ਾਂ ਹਨ। ਢਿਲੋਂ ਕੁਰਸੀ ਤੇ ਆ ਕੇ ਬੈਠਦੀ ਹੈ। ਫਾਈਲਾਂ ਤੇ ਦਸਖ਼ਤ ਕਰਦੀ ਜਾ ਰਹੀ ਹੈ। ਟੈਲੀਫੋਨ ਦੀ ਘੰਟੀ ਹੁੰਦੀ ਹੈ। ਸੁਣਦੀ ਹੈ :)

ਢਿਲੋਂ : ਕੋਈ ਫਿਕਰ ਵਾਲੀ ਗਲ ਨਹੀਂ। ਆਪਣੇ ਕੰਮ ਵਿਚ ਲਗੇ ਰਹੋ। ਮੈਨੂੰ ਕਿਸੇ ਦੀ ਪਰਵਾਹ ਨਹੀਂ। ਮੈਂ ਸਿਰਫ਼ ਫਰਮ ਦੀ ਬਿਹਤਰੀ ਸੋਚਦੀ ਹਾਂ। (ਰਸੀਵਰ ਰਖਕੇ ਫਾਈਲਾਂ ਵੇਖਣ ਲਗ ਪੈਂਦੀ ਹੈ। ਫਿਰ ਟੈਲੀਫੋਨ ਦੀ ਘੰਟੀ ਵਜਦੀ ਹੈ।

ਢਿਲੋਂ : (ਰਸੀਵਰ ਚੁਕ ਕੇ) ਬੀ ਜੀ ਬੋਲ ਰਹੇ ਨੇ। ਮੈਂ ਘਰ ਜ਼ਰਾ ਦੇਰ ਨਾਲ ਆਵਾਂਗੀ। ਕੰਮ ਬੜਾ ਪਿਆ ਏ।

(ਫਾਈਲਾਂ ਵੇਖਦੀ ਜਾ ਰਹੀ ਏ। ਫਿਰ ਫੋਨ ਆਉਂਦਾ ਏ ! ਬੇਦਿਲੇ ਜਿਹੇ ਰਸੀਵਰ ਚੁਕਦੀ ਏ)

ਢਿਲੋਂ : ਕੌਣ ? ਡੀ. ਜੀ. ਸਾਹਿਬ। ਫ਼ੁਰਮਾਉ। ਕੀ ਆਖਿਐ ? ਸ਼ਾਮ ਨੂੰ ਤੁਹਾਡੇ ਘਰ ਆਵਾਂ ? ਚਾਹ ਕਿਸ ਸਿਲਸਿਲੇ ਵਿਚ ਹੈ ? ਕੀ ? ਮੈਨੂੰ ਕਿਸੇ ਨਾਲ ਮਿਲਾਣਾ ਏ। ਕਿਸ ਲਈ ? ਹੈਂ ! ਕਿਉਂ ਮਜ਼ਾਕ ਕਰਦੇ ਹੋ ਡੀ. ਜੀ. ਸਾਹਿਬ। ਮੈਂ ਹੁਣ ਸ਼ਾਦੀ ਕਰ ਕੇ ਕੀ ਲੈਣਾ ਏ। ਜ਼ਰੂਰ ਮਿਲਾਣਾ ਏ ਮੈਨੂੰ ? ਪਰ ਅਜੇ ਦਫ਼ਤਰ ਵਿਚ ਕੰਮ ਬਹੁਤ ਏ। ਛੇ ਵਜੇ ? ਚਲੋ ਆ ਜਾਵਾਂਗੀ। ਪਰ ਤੁਸੀਂ ਉਨ੍ਹਾਂ ਨੂੰ ਐਵੇਂ ਉਮੀਦ ਨਾ ਦੁਆਉਣੀ। ਤੁਹਾਨੂੰ ਤਾਂ ਪਤਾ ਏ, ਮੇਰਾ ਹਾਲਾਂ ਵਿਆਹ ਕਰਨ ਦਾ ਕੋਈ ਖਿਆਲ ਨਹੀਂ। ਥੈਂਕ ਯੂ। ਤੁਸੀਂ ਮੇਰਾ ਇਨਾ ਫਿਕਰ ਕਰਦੇ ਹੋ। ਕੀ ? ਭੈਣਾਂ ਦਾ ਫ਼ਿਕਰ ਭਰਾ ਕਰਦੇ ਹੀ ਨੇ। ਏਨਾ ਨਹੀਂ ਕਰਦੇ ਜਿੰਨਾ ਤੁਸੀਂ ਕਰਦੇ ਹੋ। ਹਛਾ ਮੈਂ ਪਹੁੰਚ ਜਾਵਾਂਗੀ। ਪੂਰੇ ਛੇ ਵਜੇ। ੳ. ਕੇ.।

(ਅਪ ਸਟੇਜ ਰਾਈਟ ਤੇ ਮਿਸ ਢਿਲੋਂ ਬੀਜੀ ਨਾਲ ਗੱਲ ਕਰ ਰਹੀ ਹੈ।)

ਢਿਲੋਂ : ਬੀ ਜੀ, ਅਜ ਮੈਨੂੰ ਬਹੁਤ ਵਧਾਈਆਂ ਮਿਲ ਰਹੀਆਂ ਨੇ। ਸਵੇਰ ਦੇ ਮੈਨੂੰ ਕਿੰਨੇ ਹੀ ਟੈਲੀਫੋਨ ਆ ਚੁੱਕੇ ਨੇ।

ਬੀ ਜੀ : ਕਾਹਦੀਆਂ ਵਧਾਈਆਂ ?

ਢਿਲੋਂ : ਸਾਡੀ ਫ਼ਰਮ ਨੇ ਇਸ ਸਾਲ ਪਿਛਲੇ ਸਾਲ ਨਾਲੋਂ ਤਿੰਨ ਗੁਣਾ ਵਧ ਮੁਨਾਫ਼ਾ ਵਿਖਾਇਆ ਏ। ਕਿਥੇ ਲੋਕਾਂ ਦਾ ਖਿਆਲ ਸੀ ਕਿ ਮੇਰੇ ਜਨਰਲ ਮੈਨੇਜਰ ਬਣਨ ਨਾਲ ਫ਼ਰਮ ਬੰਦ ਹੋ ਜਾਏਗੀ।

ਬੀ ਜੀ : ਤੂੰ ਤਨ ਮਨ ਨਾਲ ਦਿਨ ਰਾਤ ਮਿਹਨਤ ਵੀ ਤਾਂ ਕਰਦੀ ਰਹੀ ਏਂ।

ਢਿਲੋਂ : ਮੈਂ ਇਕੱਲੀ ਕੁਝ ਨਹੀਂ ਸਾਂ ਕਰ ਸਕਦੀ। ਸਭ ਕਰਮਚਾਰੀਆਂ ਨੇ ਮੈਨੂੰ ਮਿਲਵਰਤਨ ਦਿਤੀ ਏ। ਤੇ ਨਾਲੇ ਡੀ.ਜੀ. ਸਾਹਿਬ ਨੂੰ ਵੀ ਤਾਂ ਹਰ ਵੇਲੇ ਫ਼ਰਮ ਦੀ ਬਿਹਤਰੀ ਦੀ ਚਿੰਤਾ ਰਹਿੰਦੀ ਏ।

ਬੀ ਜੀ : ਸੱਚੀਂ, ਦੇਵਤਾ ਪੁਰਸ਼ ਏ ਤੇਰਾ ਡੀ.ਜੀ.।

ਢਿਲੋਂ : ਉਸਦੇ ਮਨ ਵਿਚ ਜ਼ਰਾ ਵੀ ਮੈਲ ਨਹੀਂ। ਮੈਂ ਤਾਂ ਜੋ ਕੁਝ ਵੀ ਜਾਣਦੀ ਹਾਂ, ਉਸੇ ਕੋਲੋਂ ਸਿਖਿਆ ਏ।

(ਫੋਨ ਦੀ ਘੰਟੀ ਵਜਦੀ ਹੈ। ਨੁਕਰ ਵਲ ਜਾਂਦੀ ਹੈ। ਲਾਈਟ ਉਸਦੇ ਪਿਛੇ ਜਾਂਦੀ ਹੈ। ਉਸ ਉਤੇ ਕੇਂਦਰਿਤ ਹੈ। ਟੈਲੀਫੋਨ ਸੁਣਦੀ ਹੈ)

ਢਿਲੋਂ : ਹਲੋ! ਕੌਣ ਡੀ.ਜੀ. ਸਾਹਿਬ! ਕੀ ਕਿਹੈ, ਇੰਡੀਆ ਮੋਟਰਜ਼ ਲਿਮਿਟਿਡ ਦੇ ਸਾਰੇ ਡਾਇਰੈਕਟਰ ਇਕੱਠੇ ਹੋਏ ਹੋਏ ਨੇ। ਕੀ ਕਹਿੰਦੇ ਨੇ? ਮੇਰੇ ਆਨਰ ਵਿਚ ਪਾਰਟੀ? ਕਿਉਂ? ਇਸ ਸਾਲ ਦਾ ਮੁਨਾਫ਼ਾ ਵੇਖ ਕੇ? ਇਹ ਤਾਂ ਸਭ ਤੁਹਾਡੀ ਬਦੌਲਤ ਏ। ਹੁਣੇ ਆਵਾਂ? ਬਸ ਪੰਦਰ੍ਹਾਂ ਵੀਹਾਂ ਮਿੰਟਾਂ ਵਿਚ ਆ ਜਾਵਾਂਗੀ। ਗੱਡੀ ਭੇਜ ਰਹੇ ਹੋ? ਥੈਂਕ ਯੂ!

(ਹਨੇਰਾ ਹੁੰਦਾ ਹੈ ਤੇ ਫਿਰ ਪੂਰੀ ਸਟੇਜ ਤੇ ਚਾਨਣ ਹੁੰਦਾ ਹੈ। ਪਹਿਲੇ ਦ੍ਰਿਸ਼ ਵਾਂਗ ਹੀ ਟੈਂਟ ਦੇ ਬਾਹਰ ਕੁਰਸੀਆਂ ਪਈਆਂ ਹੋਈਆਂ ਹਨ। ਇਕ ਕੁਰਸੀ ਤੇ ਢਿਲੋਂ ਬੈਠੀ ਹੈ। ਬਖਸ਼ੀ ਦਾਖਲ ਹੁੰਦਾ ਹੈ)

ਬਖਸ਼ੀ : ਆ ਸਕਦਾ ਹਾਂ?

ਢਿਲੋਂ : ਆਉ।

ਬਖਸ਼ੀ : ਮੈਂ ਮਾਫ਼ੀ ਮੰਗਣ ਆਇਆ ਹਾਂ।

ਢਿਲੋਂ : ਮਾਫ਼ੀ ਕਾਹਦੀ। ਆਉ ਬੈਠੋ।

ਬਖਸ਼ੀ : ਮੈ ਜਿਸ ਵੇਲੇ ਦਾ ਤੁਹਾਡੇ ਵਲੋਂ ਗਿਆ ਹਾਂ, ਬਹੁਤ ਸਖ਼ਤ ਬੇਚੈਨ ਹਾਂ। ਮੈਨੂੰ ਬਹੁਤ ਅਫ਼ਸੋਸ ਏ ਕਿ ਤੁਹਾਨੂੰ ਕੁਝ ਐਸੀਆਂ ਗੱਲਾਂ ਕਹਿ ਗਿਆ ਹਾਂ ਜੋ ਮੈਨੂੰ ਨਹੀਂ ਸਨ ਕਹਿਣੀਆਂ ਚਾਹੀਦੀਆਂ। ਆਪਣੀ ਨੌਕਰੀ ਖੁਸ ਜਾਣ ਕਰਕੇ ਮੈਂ ਏਨਾ ਪਰੇਸ਼ਾਨ ਹੋ ਗਿਆ ਸਾਂ ਕਿ ਮੈਨੂੰ ਪਤਾ ਹੀ ਨਹੀਂ ਸੀ ਰਿਹਾ, ਮੈਂ ਕੀ ਬਕ ਰਿਹਾ ਹਾਂ।

ਢਿਲੋਂ : ਕੋਈ ਗਲ ਨਹੀਂ। ਤੁਸੀਂ ਮੇਰੇ ਨਾਲੋਂ ਵਡੇ ਹੋ। ਮੈਨੂੰ ਕੁਝ ਵੀ ਕਹਿ ਸਕਦੇ ਹੋ।

ਬਖਸ਼ੀ : ਮੈਨੂੰ ਆਪਣੇ ਆਪ ਤੇ ਏਨੀ ਸ਼ਰਮਿੰਦਗੀ ਹੋਈ ਕਿ ਮੈਂ ਦੋ ਦੀ ਥਾਂ ਤੇ ਅੱਠ ਗੋਲੀਆਂ ਕੰਪੋਜ਼ ਦੀਆਂ ਖਾ ਲਈਆਂ। ਮੇਰੀ ਬੜੀ ਬੁਰੀ ਹਾਲਤ ਹੋਈ। ਮੈਂ ਡਾਕਟਰ ਵਲੋਂ ਹੀ ਆ ਰਿਹਾ ਹਾਂ। ਵਾਪਸ ਮੈਂ ਸਿਧਾ ਆਪਣੇ ਟੈਂਟ ਵਿਚ ਨਹੀਂ ਗਿਆ, ਤੁਹਾਡੇ ਵਲ ਆ ਗਿਆ ਹਾਂ। ਹੁਣ ਮੈਨੂੰ ਕੋਈ ਪਰੇਸ਼ਾਨੀ ਨਹੀਂ ਰਹੀ।

ਢਿਲੋਂ : ਪਰੇਸ਼ਾਨੀ ਤਾਂ ਕੁਝ ਦੇਰ ਰਹੇਗੀ ਹੀ। ਬੜੀ ਵੱਡੀ ਨੌਕਰੀ ਤੋਂ ਤੁਹਾਨੂੰ ਅਲੱਗ ਹੋਣਾ ਪੈ ਰਿਹਾ ਏ। ਮੈਨੂੰ ਤੁਹਾਡੇ ਨਾਲ ਹਮਦਰਦੀ ਏ।

ਬਖਸ਼ੀ : ਮੈ ਜ਼ਰਾ ਪਰੇਸ਼ਾਨ ਨਹੀਂ। ਮੈਂ ਸਗੋਂ ਖੁਸ਼ ਹਾਂ।

ਢਿਲੋਂ : ਕਿਉਂ?

ਬਖਸ਼ੀ : ਇਸ ਲਈ ਕਿ ਮੇਰੀ ਥਾਂ ਕੋਈ ਹੋਰ ਜਨਰਲ ਮੈਨੇਜਰ ਨਹੀਂ ਬਣ ਰਿਹਾ, ਤੁਸੀਂ ਬਣ ਰਹੇ ਹੋ।

ਢਿਲੋਂ : ਪਰ ਮੈਂ ਖੁਸ਼ ਨਹੀਂ ।

ਬਖਸ਼ੀ : ਕਿਉਂ ?

ਢਿਲੋਂ : ਕਿਉਂਕਿ ਤੁਹਾਡੀ ਥਾਂ ਮੈਨੂੰ ਜਨਰਲ ਮੈਨੇਜਰ ਬਣਨਾ ਪੈ ਰਿਹਾ ਏ । ਤੁਸੀਂ ਭਾਵੇਂ ਮੇਰੀ ਇਸ ਗਲ ਨੂੰ ਪਾਖੰਡ ਹੀ ਸਮਝੋ ਪਰ ਹੈ ਇਹ ਗੱਲ ਠੀਕ ।

ਬਖਸ਼ੀ : ਤੁਸੀਂ ਪਾਖੰਡ ਕਰ ਹੀ ਨਹੀਂ ਸਕਦੇ । ਹੁਣੇ ਕੁਝ ਦੇਰ ਪਹਿਲਾਂ ਮੈਨੂੰ ਉਹ ਸਾਰੀਆਂ ਗਲਾਂ ਯਾਦ ਆਈਆਂ ਨੇ ਜੋ ਹੁਣ ਤਕ ਸਾਡੇ ਦਰਮਿਆਨ ਹੋਈਆਂ ਨੇ । ਉਦੋਂ ਤੋਂ ਜਦੋਂ ਤੋਂ ਅਸੀਂ ਵਾਕਿਫ਼ ਬਣੇ ਹਾਂ। ਤੁਹਾਡੀ ਕਿਸੇ ਗਲ ਵਿਚ ਮੈਨੂੰ ਬਨਾਵਟ, ਓਪਰਾਪਨ ਜਾਂ ਪਾਖੰਡ ਨਹੀਂ ਨਜ਼ਰ ਆਇਆ।

ਢਿਲੋਂ : ਮੈਨੂੰ ਵੀ ਇਸੇ ਲਈ ਤੁਹਾਡੀ ਥਾਂ ਲੈਂਦਿਆਂ ਕੁਝ ਅਫ਼ਸੋਸ ਹੋ ਰਿਹਾ ਏ ਕਿਉਂਕਿ ਤੁਸੀਂ ਹਮੇਸ਼ਾ ਮੇਰੇ ਨਾਲ ਸੁਹਿਰਦ ਰਹੇ ਹੋ । ਪਤਾ ਨਹੀਂ ਤੁਹਾਨੂੰ ਕਿਉਂ ਕੁਰੱਪਟ ਸਮਝਿਆ ਗਿਆ ਏ । ਇਨਕੁਆਇਰੀ ਕਮੇਟੀ ਨੇ ਤੁਹਾਡੇ ਵਿਰੁਧ ਫੈਸਲਾ ਕਿਉਂ ਕੀਤਾ ਏ । ਪਰ ਮੈਂ ਏਨੀ ਦੇਰ ਤੁਹਾਡੇ ਵਿਚ ਕੋਈ ਐਸਾ ਨੁਕਸ ਨਹੀਂ ਵੇਖਿਆ ।

ਬਖਸ਼ੀ : ਮਿਸ ਢਿਲੋਂ, ਮੈਨੂੰ ਬੜੀ ਭਾਰੀ ਤਸੱਲੀ ਏ ਕਿ ਤੁਸੀਂ ਮੈਨੂੰ ਉਹੋ ਜਿਹਾ ਨਹੀਂ ਸਮਝਦੇ ਜੋ ਤੁਹਾਡਾ ਡੀ.ਜੀ. ਜਾਂ ਹੋਰ ਲੋਕ ਸਮਝਦੇ ਨੇ । ਮੈਂ ਬਹੁਤ ਸੋਚਣ ਪਿਛੋਂ ਇਸ ਨਤੀਜੇ ਤੇ ਪੁਜਾ ਹਾਂ ਕਿ ਤੁਸੀਂ ਵੀ ਉਹ ਨਹੀਂ ਜੋ ਲੋਕ ਤੁਹਾਡੇ ਬਾਰੇ ਕਹਿੰਦੇ ਨੇ । ਤੁਹਾਨੂੰ ਜੇ ਜਨਰਲ ਮੈਨੇਜਰ ਬਣਾਇਆ ਗਿਆ ਏ ਤਾਂ ਇਸ ਕਰਕੇ ਨਹੀਂ ਕਿ ਤੁਸੀਂ ਔਰਤ ਹੋ । ਤੁਸੀਂ ਸਚ ਮੁਚ ਇਸ ਦੇ ਕਾਬਿਲ ਹੋ । ਮੇਰੇ ਮੂੰਹ ਵਿਚੋਂ ਜੋ ਕੁਝ ਵੀ ਦੇਰ ਪਹਿਲਾਂ ਨਿਕਲਿਆ ਏ, ਬਿਲਕੁਲ ਗ਼ਲਤ ਏ। ਮੈਨੂੰ ਤੁਸੀਂ ਉਸ ਗੁਸਤਾਖੀ ਦੀ ਕੋਈ ਵੀ ਸਜ਼ਾ ਦੇ ਸਕਦੇ ਹੋ।

ਢਿਲੋਂ : ਮੇਰੇ ਮਨ ਵਿਚ ਕੋਈ ਵੀ ਗਲ ਨਹੀਂ ਰਹਿ ਗਈ । ਸਗੋਂ ਤੁਸੀਂ ਮੈਨੂੰ ਮਾਫ਼ ਕਰਨਾ, ਮੈਂ ਵੀ ਤੁਹਾਨੂੰ ਗੁਸੇ ਵਿਚ ਕੁਝ ਸਖਤ ਲਫ਼ਜ਼ ਕਹਿ ਦਿਤੇ ਸਨ ।

ਬਖਸ਼ੀ : ਤੁਸੀਂ ਕੋਈ ਸਖਤ ਲਫ਼ਜ਼ ਨਹੀਂ ਕਿਹਾ । ਤੁਸੀਂ ਛੇਤੀ ਨਾਲ ਬੰਬਈ ਚਲ ਕੇ ਚਾਰਜ ਲਉ । ਤੁਹਾਨੂੰ ਕਿਸੇ ਕਿਸਮ ਦੀ ਤਕਲੀਫ਼ ਨਹੀਂ ਹੋਵੇਗੀ । ਬੜੇ ਚੰਗੇ ਕਰਮਚਾਰੀ ਨੇ। ਤੁਹਾਨੂੰ ਹਰ ਤਰ੍ਹਾਂ ਨਾਲ ਮਿਲਵਰਤਨ ਦੇਣਗੇ । ਮੇਰੀ ਕਿਸੇ ਤਰ੍ਹਾਂ ਦੀ ਵੀ ਮਦਦ ਦੀ ਲੋੜ ਪਈ ਤਾਂ ਮੈਂ ਜ਼ਰੂਰ ਹਾਜ਼ਰ ਹੋ ਜਾਵਾਂਗਾ । ਮੈ ਖੁਸ਼ ਹਾਂ ਕਿ ਕੋਈ ਮੇਰਾ ਆਪਣਾ ਮੇਰੀ ਥਾਂ ਲੈ ਰਿਹਾ ਹੈ । ਤੁਹਾਡੇ ਬੀ ਜੀ ਨੂੰ ਮੁਬਾਰਕ ਦੇ ਚਲਾਂ ।

ਢਿਲੋਂ : ਹੁਣੇ ਇਥੇ ਮੇਰੇ ਨਾਲ ਗੱਲਾਂ ਕਰ ਰਹੇ ਸਨ । ਸ਼ਾਇਦ ਦਰਿਆ ਵਾਲੇ ਪਾਸੇ ਟਹਿਲਣ ਚਲੇ ਗਏ ਨੇ ।

ਬਖਸ਼ੀ : ਮੈਨੂੰ ਇਜਾਜ਼ਤ ਏ ?

ਢਿਲੋਂ : ਬੈਠੋ ।

ਬਖਸ਼ੀ : ਨਹੀਂ ਮੇਰੀ ਬੀਵੀ ਮੇਰਾ ਇੰਤਜ਼ਾਰ ਕਰ ਰਹੀ ਹੋਵੇਗੀ ।

ਢਿਲੋਂ : ਉਨ੍ਹਾਂ ਨੂੰ ਲਿਆਉਣਾ ਸਾਡੇ ਵੱਲ ।

ਬਖਸ਼ੀ : ਜ਼ਰੂਰ ਲਿਆਵਾਂਗਾ ।

(ਚਲਾ ਜਾਂਦਾ ਹੈ । ਬੀ ਜੀ ਦਾਖ਼ਲ ਹੁੰਦੀ ਹੈ)

ਢਿਲੋਂ : ਬੀ ਜੀ, ਕੋਈ ਵੀ ਬੁਰਾ ਨਹੀਂ ਹੁੰਦਾ । ਨਾ ਔਰਤ, ਨਾ ਮਰਦ । ਨਾਂ ਔਰਤ ਮਰਦ ਦੀ ਦੁਸ਼ਮਣ ਏ ਤੇ ਨਾ ਮਰਦ ਔਰਤ ਦਾ ।

ਬੀ ਜੀ : ਇਹ ਕੌਣ ਆਇਆ ਸੀ ਇਥੇ ?

ਢਿਲੋਂ : ਉਹੋ ਬਖਸ਼ੀ ।

ਬੀ ਜੀ : ਕੀ ਕਹਿੰਦਾ ਸੀ ?

ਢਿਲੋਂ : ਮਾਫ਼ੀ ਮੰਗਣ ਆਇਆ ਸੀ । ਬੁਰਾ ਬੰਦਾ ਨਹੀਂ । ਵਿਚਾਰੇ ਨੂੰ ਨੌਕਰੀ ਤੋਂ ਕਢ ਦਿਤਾ ਗਿਆ ਏ । ਪਤਾ ਨਹੀਂ ਕੁਰੱਪਟ ਵੀ ਹੈ ਕਿ ਨਹੀਂ । ਬੀ ਜੀ, ਤੁਸੀਂ ਦਰਿਆ ਦੇ ਨੇੜੇ ਟਹਿਲਣ ਗਏ ਸੀ ?

ਬੀ ਜੀ : ਹਾਂ ਬੇਟਾ ।

ਢਿਲੋਂ : ਆਉ ਕੁਝ ਦੇਰ ਹੋਰ ਉਥੇ ਟਹਿਲੀਏ । ਸ਼ਾਮ ਨੂੰ ਲਿਦਰ ਦੇ ਕੰਢੇ ਟਹਿਲਣਾ, ਤੇਜ਼ ਚਲ ਰਹੇ ਪਾਣੀ ਵਲ ਵੇਖਣਾ ਬੰਬਈ ਜਾ ਕੇ ਕਿਥੇ ਨਸੀਬ ਹੋਏਗਾ ।

ਬੀ ਜੀ : ਮੈਂ ਥਕ ਗਈ ਹਾਂ ।

ਢਿਲੋਂ : ਫਿਰ ਤੁਸੀਂ ਆਰਾਮ ਕਰੋ ਬੀ ਜੀ । ਮੈਂ ਹਾਲਾਂ ਨਹੀਂ ਥਕੀ । ਮੈਂ ਜ਼ਿੰਦਗੀ ਵਿਚ ਕਦੀ ਵੀ ਨਹੀਂ ਥਕੀ ਬੀ ਜੀ । ਵੇਖ ਲੈਣਾ, ਮੈਂ ਇੰਡੀਆ ਮੋਟਰਜ਼ ਲਿਮਿਟਿਡ ਦੀ ਜਨਰਲ ਮੈਨੇਜਰ ਦੇ ਤੌਰ ਤੇ ਵੀ ਕਾਮਯਾਬ ਹੋਵਾਂਗੀ । ਕੁਝ ਦੇਰ ਪਿਛੋਂ ਜ਼ਰੂਰ ਲੋਕ ਕਹਿਣਗੇ : ਰਾਜ ਢਿਲੋਂ ਇਸ ਲਈ ਜਨਰਲ ਮੈਨੇਜਰ ਨਹੀਂ ਸੀ ਬਣਾਈ ਗਈ ਕਿਉਂਕਿ ਉਹ ਇਕ ਖੂਬਸੂਰਤ ਔਰਤ ਏ ਤੇ ਡੀ. ਜੀ. ਦਾ ਉਸ ਤੇ ਦਿਲ ਆ ਗਿਆ ਸੀ । ਉਹ ਇਹ ਕਹਿਣ ਤੇ ਮਜਬੂਰ ਹੋਣਗੇ : ਰਾਜ ਢਿਲੋਂ ਇਸ ਕੰਮ ਨੂੰ ਜਾਣਦੀ ਏ । ਉਸਨੇ ਫ਼ਰਮ ਦੀ ਤਰੱਕੀ ਵਿਚ ਬਹੁਤ ਵਡਾ ਹਿਸਾ ਪਾਇਆ ਏ । ਔਹ ਵੇਖੋ ਬੀ ਜੀ, ਦਰਿਆ ਦੀਆਂ ਲਹਿਰਾਂ ਕਿਵੇਂ ਉਛਲ ਕੇ ਮੈਨੂੰ ਮੁਬਾਰਕ ਦੇ ਰਹੀਆਂ ਨੇ । ਮੈਂ ਅਜ ਬਹੁਤ ਖੁਸ਼ ਹਾਂ । ਮੇਰਾ ਆਪਣੇ ਆਪ ਨੂੰ ਮੁਬਾਰਕ ਦੇਣ ਨੂੰ ਦਿਲ ਕਰ ਰਿਹਾ ਏ ।

(ਅਗੇ ਵਧਦੀ ਏ । ਚਾਨਣ ਉਸਦਾ ਪਿਛਾ ਕਰਦਾ ਹੈ । ਡੌਊਨ ਸਟੇਜ ਤੇ ਜਾ ਕੇ ਖੜੀ ਹੁੰਦੀ ਏ । ਚਾਨਣ ਉਸ ਉਤੇ ਕੇਂਦਰਿਤ ਹੈ)

ਮੈਂ ਲਹਿਰਾਂ ਦੇ ਨੇੜੇ ਆ ਗਈ ਹਾਂ । ਵਿਚਾਰੀਆਂ ਨੂੰ ਖਾਹ ਮਖਾਹ ਉਛਲ ਉਛਲ ਕੇ, ਜ਼ੋਰ ਲਾ ਲਾ ਕੇ ਮੇਰੇ ਤਕ 'ਮੁਬਾਰਕ' ਪੁਚਾਣੀ ਪੈ ਰਹੀ ਸੀ । ਹੁਣ ਲਹਿਰਾਂ ਮੇਰੇ ਬਿਲਕੁਲ ਨੇੜੇ ਨੇ । ਮੇਰੇ ਕੰਨਾਂ ਵਿਚ ਉਨ੍ਹਾਂ ਦੀ ਆਵਾਜ਼ ਆ ਰਹੀ ਏ । ਲਹਿਰਾਂ ਆਪਣੀਆਂ ਬਾਹਾਂ ਫੈਲਾ ਰਹੀਆਂ ਨੇ । ਮੈਨੂੰ ਪਿਆਰ ਕਰਨਾ ਚਾਹੁੰਦੀਆਂ ਨੇ । ਲਹਿਰਾਂ ਜਾਣਦੀਆਂ ਨੇ ਕਿ ਮੈਂ ਵੀ

ਨਾਟਕ ਦੀ ਪਾਤਰ ਹਾਂ, ਉਸ ਖ਼ੂਬਸੂਰਤ ਨਾਟਕ ਦੀ, ਜੋ ਦੁਨੀਆਂ ਵਿਚ ਰੋਜ਼ ਲਗਾਤਾਰ ਖੇਡਿਆ ਜਾ ਰਿਹਾ ਹੈ। (ਫੁਲ ਡਿਗਦੇ ਨੇ) ਇਹ ਫੁਲ ਕੌਣ ਵਰਸਾ ਰਿਹਾ ਏ ? ਲਹਿਰਾਂ ਕੋਲ ਫੁਲ ਤਾਂ ਨਹੀਂ ਸਨ। ਇਹ ਫੁਲ ਨਹੀਂ, ਲਹਿਰਾਂ ਦਾ ਪਿਆਰ ਏ।

(ਨਾਅਰੇ ਗੂੰਜਦੇ ਨੇ : ਮਿਸ ਰਾਜ ਢਿਲੋਂ ਜ਼ਿੰਦਾ ਬਾਦ, ਨਵਾਂ ਔਹਦਾ : ਮੁਬਾਰਕ ਹੋਵੇ)

ਲਹਿਰਾਂ ਬੋਲ ਰਹੀਆਂ ਨੇ। ਮੈਨੂੰ ਮੁਬਾਰਕ ਦੇ ਰਹੀਆਂ ਨੇ। ਨਵਾਂ ਔਹਦਾ ਪ੍ਰਾਪਤ ਕਰਨ ਦੀ ਮੁਬਾਰਕ। ਉਹ ਮੈਨੂੰ ਅਸ਼ੀਰਵਾਦ ਦੇ ਰਹੀਆਂ ਨੇ ਕਿ ਮੈਂ ਆਪਣੇ ਰੋਲ ਨੂੰ ਖ਼ੂਬਸੂਰਤੀ ਨਾਲ ਨਿਭਾਉਣ ਵਿਚ ਸਫਲ ਹੋਵਾਂ। ਲਹਿਰੋ, ਤੁਹਾਨੂੰ ਵੀ ਮੁਬਾਰਕ ਹੋਵੇ। ਤੁਹਾਡੇ ਵਲ ਲਗਾਤਾਰ ਕਈ ਕਈ ਘੰਟੇ ਵੇਖਣ ਵਾਲੀ ਤੁਹਾਡੀ ਪ੍ਰਸੰਸਕ, ਤੁਹਾਡੀ ਆਸ਼ਕ ਬਹੁਤ ਵਡਾ ਔਹਦਾ ਸੰਭਾਲ ਰਹੀ ਏ, ਬੜਾ ਵਡਾ ਰੋਲ ਕਰਨ ਜਾ ਰਹੀ ਏ, ਉਸ ਲਈ ਪ੍ਰਾਰਥਨਾ ਕਰੋ। ਬੜੀ ਜ਼ਿਮੇਵਾਰੀ ਦਾ ਔਹਦਾ ਏ, ਬੜਾ ਪੇਚੀਦਾ ਰੋਲ ਏ। ਪ੍ਰਾਰਥਨਾ ਕਰੋ ਕਿ ਉਸਨੂੰ ਕਾਮਯਾਬੀ ਹਾਸਿਲ ਹੋਵੇ। ਵਸਦੀਆਂ ਰਹੋ, ਜੀਉਂਦੀਆਂ ਰਹੋ, ਤੇ ਇਸੇ ਤਰ੍ਹਾਂ ਖ਼ੁਸ਼ੀਆਂ ਮਨਾਉਂਦੀਆਂ ਰਹੋ। ਮੈਂ ਤੇ ਆਪਣਾ ਰੋਲ ਕਰਾਂਗੀ ਹੀ। ਬੜੀ ਵਿਸ਼ੇਸ਼ ਪਾਤਰ ਹਾਂ ਮੈਂ ਇਸ ਨਾਟਕ ਦੀ।

(ਫਿਰ ਫੁਲ ਵਸਦੇ ਨੇ, ਨਾਅਰੇ ਗੂੰਜਦੇ ਨੇ। ਚਾਨਣ ਉਥੇ ਹੀ ਕੇਂਦਰਿਤ ਹੈ। ਮਿਸ ਢਿਲੋਂ ਨੇ ਹਥ ਜੋੜੇ ਹੋਏ ਹਨ)

—ਪਰਦਾ—

*"MAIN VI HAN NATAK DI PATAR" was first presented at the Drama Studio, Punjabi University on 17th, 18th, 19th & 20th January, 1975.*

*The play will be shortly staged at Chandigarh, Delhi, Allahabad, Calcutta & other important towns of India.*

Punjabi University Press, Patiala